ਜਹ ਲਾਲਚ ਜਾਗਾਤੀ ਘਾਟ । ਦੂਰਿ ਰਹੀ, ਉਹ ਜਨ ਤੇ ਬਾਟ ॥੨॥
ਜਹ ਆਵਟੇ, ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥ ੩ ॥
ਚਿਤ੍ਰ ਗੁਪਤੁ, ਸਭ ਲਿਖਤੇ ਲੇਖਾ ॥ ਭਗਤ ਜਨਾ ਕਉ,
ਦ੍ਰਿਸਟਿ ਨ ਪੇਖਾ ॥ ੪ ॥
ਕਹੁ ਨਾਨਕ, ਜਿਸੁ ਸਤਿਗੁਰੁ ਪੂਰਾ ॥
ਵਾਜੇ ਤਾ ਕੇ, ਅਨਹਦ ਤੂਰਾ ॥ ੫ ॥ [ਪੰ. ੩੯੩

ੲ) ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ ॥

ਇਸ ਪੰਗਤੀ ਦੇ ਬਹੁ-ਰੰਗੇ ਅਰਥ ਇਉਂ ਪ੍ਰਚਲਤ ਹਨ—

੧. ਸ੍ਰੀ ਗੁਰੂ ਜੀ ਕਹਿਤੇ ਹੈਂ, ਹੇ ਪ੍ਰਭੂ ਮੇਰੀ ਬੇਨਤੀ ਹੈ ਜੇਕਰ ਮਿਲੋ ਤਾਂ ਮੇਰੀ (ਪਰਾ) ਸਭ ਸੇ ਪਰੇ (ਪਤਿ) ਇਜ਼ਤ ਹੋਵੇ । (ਫ. ਸ.
੨, ਪਰਾਪਤਿ—ਪ੍ਰਤੱਖ ਹੋ ਕੇ (ਸ਼ਬਦਾਰਥ
੩. ਨਾਨਕ ਦੀ ਪ੍ਰਭ ਪਾਸ ਇਹ ਬੇਨਤੀ ਹੈ ਕਿ ਹੇ ਪ੍ਰਭੂ ! (ਐਸੀ ਵਿਛੁੜੀ ਹੋਈ ਨੂੰ) ਮਿਲੋ (ਤੇ ਫੇਰ) ਪ੍ਰਾਪਤ ਹੋਏ ਰਹੋ । (ਸੰ. ਪੋ.
੪. ਹੇ ਪ੍ਰਭੂ (ਤੇਰੇ ਦਰ ਤੇ) ਮੇਰੀ ਬੇਨਤੀ ਹੈ ਕਿ ਮੈਨੂੰ ਤੇਰਾ ਦਿਲ ਰਜਵਾਂ ਮਿਲਾਪ ਨਸੀਬ ਹੋਵੇ । (ਦਰਪਣ
੫. ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਮੇਰੀ ਦਾਸ ਦੀ ਬੇਨਤੀ ਹੈ ਕਿ ਆਪ ਮੈਨੂੰ ਮਿਲਣਾ ਕਰੋ ਤਾਂ ਕਿ ਮੈਂ ਪਰਾ + ਪੱਤ— ਪਤਿ ਅਪਤ ਤੋਂ ਪਰੇ ਹੋ ਜਾਵਾਂ ਅਥਵਾ ਆਪ ਅੰਤਹਕਰਨ ਵਿਚ ਪ੍ਰਾਪਤ ਹੋਵੇ, ਪਰ ਮੈਨੂੰ ਸਾਖਿਆਤ (ਪ੍ਰਗਟ) ਮਿਲਨਾ ਅਥਵਾ ਹੇ ਪ੍ਰਭੂ ! ਆਪ ਮੈਨੂੰ ਮਿਲਣਾ ਕਰੋ ਜਿਸ ਤੇ ਮੇਰੀ ਪਰਾ + ਪਤਿ, ਬੜੀ ਪਤ ਆਬਰੋ ਹੋਏ । (ਸ. ਸ.
੬. (ਗੁਰੂ) ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ ਜੀ ! ਮਿਲੋ ਤਾਂ ਜੁ ਮੇਰੇ ਪੱਲੇ ਪਵੇ ! (ਬਾਰਹ ਮਾਹਾ ਸਟੀਕ ਪ੍ਰੋ. ਗੰਗਾ ਸਿੰਘ

ਨਿਰਣੇ—ਪਰਾ + ਪਤਿ ਸੰਧੀ ਕਰਕੇ ਜੋ ਅਰਥ ਸੰਪਰਦਾਈ

ਵਿਦਵਾਨਾਂ ਨੇ ਕੀਤੇ ਹਨ ਉਹ ਖਿੱਚਵੇਂ ਅਰਥ ਹਨ । 'ਪਰਾਪਤਿ' ਸ਼ਬਦ ਦੀ ਵਰਤੋਂ ਦੀ ਗੁਰਬਾਣੀ ਵਿਚ ਇਕ ਥਾਂ ਤੇ ਨਹੀਂ, ਅਨੇਕ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ । ਲਗਭਗ ਹਰ ਥਾਂ ਤੇ ਅਰਥ ਪਰਾਪਤਿ—'ਹਾਸਲ ਹੋਏ' ਹੀ ਹਨ ।

ਮਹਾਨ ਕੋਸ਼ ਵਿਚ ਪਰਾਪਤਿ ਦੇ ਅਰਥ ਇਸ ਪ੍ਰਕਾਰ ਹਨ—

ਦੇਖੋ, ਪ੍ਰਾਪਤ — ਵਿ-ਪਰ --- ਅਪੱਤਿ ਜੋ ਵਿਪਤਾ ਅਤੇ ਸਭ ਦੁੱਖਾਂ ਤੋਂ ਪਰੇ ਹੈ । ਸੰਗਯਾ—ਕਰਤਾਰ । ਗੁਰਬਾਣੀ ਵਿਚ ਪਰਾਪਤਿ ਪਦ ਦੀ ਟੂਕ ਮਾਤਰ ਵਰਤੋਂ ਪਾਠਕਾਂ ਦੀ ਗਿਆਤ ਲਈ ਦਿਤੀ ਜਾਂਦੀ ਹੈ—

੧, ਪਤਿ ਪਰਾਪਤਿ ਛਾਵ ਘਣੀ, ਚੂਕਾ ਮਨ ਅਭਿਮਾਨੁ ॥[ਪੰ. ੧੧੬

੨. ਸਿਮਰਿ ਸਿਮਰਿ ਸਿਮਰਿ ਜਨ ਸੋਇ ॥
ਨਾਨਕ ਕਰਮਿ ਪਰਾਪਤਿ ਹੋਇ ॥ [ਪੰ. ੭੨੪

੩. ਤਿਸਹਿ ਪਰਾਪਤਿ ਨਾਮੁ ਤੇਰਾ, ਕਰਿ ਕ੍ਰਿਪਾ ਜਿਸੁ ਦੀਓ ॥
[ਪੰ. ੧੦੦੭

੪. ਸਭਨਾ ਉਪਾਵਾਂ ਸਿਰਿ ਉਪਾਉ ਹੈ, ਹਰਿਨਾਮੁ ਪਰਾਪਤਿ ਹੋਇ ॥
[ਪੰ ੫੧੧

ਸੋ ਸਬੰਧਿਤ ਪੰਗਤੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰਭੂ ਅਗੇ ਇਹ ਬੇਨਤੀ ਹੈ ਕਿ ਹੇ ਪ੍ਰਭੂ ਜੀ ! (ਜੇ ਤੁਸੀਂ ਮੈਨੂੰ ਮਿਲੋ ਤਾਂ ਮੈਨੂੰ ਨਿਰਮਲ) ਸੋਇ ਪ੍ਰਾਪਤ ਹੋ ਜਾਵੇ । ਜਦ ਪ੍ਰਭੂ ਮਿਲ ਜਾਵੇ ਤਾਂ ਸਾਰੀਆਂ ਵਡਿਆਈਆਂ ਤੇ ਖੁਸ਼ੀਆਂ ਸੁਤੇ ਹੀ ਉਸ ਵਿਚ ਆ ਜਾਂਦੀਆਂ ਹਨ । ਇਥੋਂ ਤਕ ਕਿ ਵੇਖਣ ਤੋਂ ਪਹਿਲਾਂ ਜੋ ਮੰਗ ਮਨ ਵਿਚ ਹੋਵੇ ਉਹ ਵੀ ਵੇਖਣ ਤੇ ਭੁੱਲ ਜਾਂਦੀ ਹੈ ।

**ਪ੍ਰਭ ਦੇਖਦਿਆਂ ਦੁਖ ਭੁਖ ਗਈ,**
**ਢਾਢੀ ਕਉ ਮੰਗਣੁ ਚਿਤਿ ਨ ਆਵੈ ॥** [ਪੰ. ੧੦੯੭

ਪਰ ਇਥੇ ਪ੍ਰਕਰਣ ਅਨੁਸਾਰ ਇਕ ਮੰਗ ਵੀ ਹੈ, ਉਹ 'ਨਿਰਮਲ ਸੋਇ' ਦੀ ਪ੍ਰਾਪਤੀ ਲਈ ਜਾਚਨਾ ਹੈ । 'ਪਰਾਪਤਿ ਹੋਏ' ਦੇ ਅਰਥ 'ਪਰਾਪਤ ਹੋਏ ਰਹੋ' ਕਰਨੇ ਸ਼ਬਦਾਵਲੀ ਅਨੁਸਾਰ ਠੀਕ ਨਹੀਂ ਕਹੇ ਜਾ ਸਕਦੇ ਅਤੇ

ਨਾ ਹੀ 'ਪ੍ਰਤੱਖ ਹੋ ਕੇ' ਅਰਥ ਕਰਨੇ ਠੀਕ ਹਨ, ਕਿਉਂਕਿ ਜਦੋਂ ਪ੍ਰਭੂ ਨੇ ਮਿਲਣਾ ਹੈ, ਲੁੱਕ ਛਿਪਕੇ ਥੋੜਾ ਮਿਲਣਾ ਹੈ। ਇਸੇ ਤਰ੍ਹਾਂ ਪਰਾਪਤਿ ਦੇ ਅਰਥ 'ਸਭ ਸੇ ਪਰੇ ਇਜ਼ਤ' ਕਰਨੇ ਵੀ ਨਿਰਅਧਾਰਤ ਹਨ।

ਸ) **ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੇ ਹਰਿ ਸੋਇ ॥**

ਇਸ ਪੰਗਤੀ ਦੇ ਅਰਥ ਵੀ ਦੋ ਤਰ੍ਹਾਂ ਕੀਤੇ ਗਏ ਹਨ—

੧. **ਹੇ ਹਰੀ, ਤੇਰਾ ਜੋ ਸੰਤੁ ਹੈ ਜਬ ਸੇ ਮਿਲੇ ਵੈਸਾਖ ਸ਼ੋਭਨੀਕ ਤੋ ਲਗਤਾ ਹੈ।** [ਫ. ਸ.

੨. **ਵੈਸਾਖ ਦਾ** (ਮਹੀਨਾ) **ਤਾਂ ਸੁਖਦਾਈ ਲੱਗੇ ਜੇ** (ਪਹਿਲਾਂ) **ਸੰਤ ਮਿਲੇ ਤੇ (ਫੇਰ)** ਮਿਲ ਪਵੇ ਉਹ ਹਰੀ ਅਥਵਾ ਉਹ ਹਰੀ ਸੰਤ (ਰੂਪ ਹੋ ਕੇ) ਮਿਲ ਪਵੇ। [ਸਿ. ਪੋ.

੩. **ਜਿੰਦ ਨੂੰ ਵੈਸਾਖ ਦਾ ਮਹੀਨਾ ਤਦੋਂ ਹੀ ਸੋਹਣਾ ਲਗਦਾ ਹੈ ਜੇ ਹਰੀ-ਸੰਤ ਪ੍ਰਭੂ ਮਿਲ ਪਏ।** [ਦਰਪਣ

ਨਿਰਣੈ—ਪਹਿਲੇ ਅੱਧੇ ਹਿਸੇ ਦੇ ਅਰਥ ਸਪੱਸ਼ਟ ਹਨ, ਪਰ ਦੂਜੇ ਅੱਧੇ ਹਿਸੇ ਦੇ ਅਰਥ ਦੁਬਿਧਾ ਰੂਪ ਵਾਲੇ ਹਨ ਜਿਵੇਂ—

(ਪਹਿਲਾਂ) ਸੰਤ ਮਿਲੇ ਤੇ (ਫੇਰ) ਮਿਲ ਪਵੇ ਉਹ ਹਰੀ। ਇਸੇ ਤਰ੍ਹਾਂ ਹੀ ਨੰਬਰ ੩ ਵਾਲੇ ਅਰਥ 'ਹਰੀ-ਸੰਤ ਪ੍ਰਭੂ ਮਿਲ ਪਏ' ਅਨਵੈ ਰੂਪ ਵਿਚ ਅਰਥ ਕੀਤੇ ਗਏ ਹਨ. ਜਦੋਂ ਕਿ ਇਥੇ ਸ਼ਬਦਾਂ ਦਾ ਅਨਵੈ ਰੂਪ ਬਣਦਾ ਹੀ ਨਹੀਂ। ਸੰਤ ਕਿਥੇ ਹੈ ਤੇ 'ਹਰੀ' ਕਿਥੇ ਹੈ ? ਜਦੋਂ ਗੁਰਬਾਣੀ ਵਿਚ ਮੂਲਕ ਸਿਧਾਂਤ ਮੌਜੂਦ ਹੈ—

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ,**
**ਏਕੁ ਜਨੁ ਕਈ ਮਹਿ ਲਾਖ ਕਰੋਰੀ ॥** [ਪੰ. ੨੦੪
**ਨਾਨਕ ਸੰਤ ਸੰਤ ਹਰਿ ਏਕੋ, ਜਪਿ ਹਰਿ ਹਰਿ ਨਾਮੁ ਸੋਹੰਦੀ ॥**
**[ਪੰ. ੭੯**

ਫਿਰ ਰਾਮ ਤੇ ਸੰਤ ਨੂੰ ਦੋ ਵਖਰੇ ਥਾਵਾਂ ਵਿਚ ਅਰਥਾਉਣਾ ਠੀਕ ਨਹੀਂ

ਜਾਪਦਾ। ਗੁਰਬਾਣੀ ਵਿਚ ਸੰਤ ਪਦ (ਸੰਤ) ਲਈ ਵੀ ਅਤੇ 'ਗੁਰੂ' ਦੇ ਪ੍ਰਤੀਕ ਵਜੋਂ ਵੀ ਆਇਆ ਹੈ। ਜਿਵੇਂ ਕਿ—

ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ,
ਕਿਲ ਵਿਖ ਦੁਖ ਕਾਟੇ ਸਭਿ ਦੂਰਿ ॥
ਆਤਮ ਜੋਤਿ ਭਈ ਪਰਫੂਲਿਤ, ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥
[ਪੰ. ੧੧੯੮

ਸੋ ਸਬੰਧਤ ਪੰਗਤੀ ਵਿਚ ਵੀ 'ਸੰਤੁ ਗੁਰੂ' ਦੇ ਅਰਥ 'ਸੰਤ' ਕਰਨੇ ਹੀ ਢੁਕਵੇਂ ਹਨ।

## ਵੈਸਾਖੁ ਵਿਆਖਿਆ

ਜਿਤੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ [ਪੰ. ੧੩੬੩

ਵੈਸਾਖ ਬਸੰਤ ਰੁਤ ਦਾ ਮਹੀਨਾ ਹੁੰਦਾ ਹੈ। ਯਥਾ—ਰੁਤਿ ਸਰਸ ਬਸੰਤ, ਮਾਹ ਚੇਤੁ ਵੈਸਾਖੁ ਸੁਖ ਮਾਸੁ ਜੀਉ ॥ (ਰਾਮਕਲੀ ਮ. ੫)। ਠੰਢੀਆਂ ਠੰਢੀਆਂ ਪੌਣਾਂ ਕੁਦਰਤ ਤੋਂ ਵਿਦਾਇਗੀ ਲੈ ਲੈਂਦੀਆਂ ਹਨ। ਫਸਲਾਂ ਪੱਕਣੀਆਂ ਸ਼ੁਰੂ ਹੋ ਜਾਂਦੀਆਂ ਹਨ। ਭਾਵੇਂ ਵੈਸਾਖੀ ਦਾ ਮੇਲਾ ਲੋਕਾਂ ਵਿਚ ਖੁਸ਼ੀ ਲਿਆਉਂਦਾ ਹੈ, ਪਰ ਪਤੀ-ਪਰਮਾਤਮਾ ਤੋਂ ਵਿਛੁੱੜੀਆਂ ਹੋਈਆਂ ਜੀਵ-ਇਸਤ੍ਰੀਆਂ ਨੂੰ ਚੈਨ ਨਹੀਂ ਮਿਲਦਾ। ਪ੍ਰੇਮ ਵਿਛੋਹ ਵਾਲੀਆਂ ਆਤਮਾਵਾਂ ਨੂੰ ਧੀਰਜ ਕਿਥੋਂ ?

ਮੋਹਨ, ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ, ਉਡੀਨੀ, ਉਡੀਨੀ ॥ ਕਬ ਘਰ ਆਵੈ ਰੀ ॥ [ਪੰ. ੮੩੦
ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥ [ਪੰ. ੧੧੦੦

ਧੀਰਜ ਮਿਲਾਪ ਤੋਂ ਬਿਨਾਂ ਨਹੀਂ ਆਉਂਦਾ। ਵੇਖੋ ਪਾਣੀ ਸਹੁ ਸਾਗਰ ਵਿਚ ਮਿਲਣ ਲਈ ਕਿਤਨੇ ਜਫਰ ਜਾਲਦਾ ਹੈ। ਪੱਥਰਾਂ ਤੇ

ਪਹਾੜਾਂ ਨਾਲ ਟਕਰਾਂਦਾ ਹੋਇਆ ਨਦੀਆਂ ਵਿਚ ਜਾ ਪੈਂਦਾ ਹੈ, ਪਰ ਧੀਰਜ ਫਿਰ ਵੀ ਨਹੀਂ ਛਡਦਾ। ਵੇਖੋ, ਸ਼ਹੁ ਸਾਗਰ ਵਿਚ ਲੀਨ ਹੋਣ ਲਈ ਕਿਤਨਾ ਸਫਰ ਕਰਦਾ ਹੈ। ਅੰਤ ਜਦੋਂ ਸਹੁ ਸਾਗਰ ਵਿਚ ਜਾ ਰਲਦਾ ਹੈ, ਤਾਂ ਸ਼ਾਂਤ ਹੋ ਜਾਂਦਾ ਹੈ।

ਬਸ ਜਦੋਂ ਅਜੇਹੀ ਤੜਫਣੀ ਆਤਮਿਕ ਜਗਿਆਸੂ ਨੂੰ ਲਗਦੀ ਹੈ, ਤਾਂ ਉਸ ਵੇਲੇ ਭਗਤ ਨਾਮ ਦੇਵ ਜੀ ਵਾਲੀ ਤਾਲਾ-ਬੇਲੀ ਹੋ ਨਿਬੜਦੀ ਹੈ-

**ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥**
**ਪਾਨੀਆ ਬਿਨੁ, ਮੀਨੁ ਤਲਫੈ ॥**
**ਐਸੇ ਰਾਮਨਾਮਾ ਬਿਨੁ, ਬਾਪੁਰੋ ਨਾਮਾ ॥** [ਪੰ. ੮੭੪

ਸਚਮੁੱਚ ਰਾਮ ਨਾਮ ਬਿਨ ਜਗਿਆਸੂ 'ਬਾਪੁਰੋ' (ਵਿਚਾਰਾ) ਹੀ ਹੈ। ਰਾਮ ਨਾਮ ਦੀ ਪ੍ਰਾਪਤੀ ਦੇ ਰਾਹ ਵਿਚ ਛਲ ਰੂਪ ਮਾਇਆ ਖੜੀ ਹੈ। ਜਦੋਂ ਜੀਵ, ਮਾਇਆ ਦੇ ਜਾਲ ਵਿਚ ਫਸਦਾ ਹੈ ਤਾਂ ਇਸ ਦੀ ਅਕਲ ਉਤੇ ਪਰਦਾ ਪੈ ਜਾਂਦਾ ਹੈ, ਜਿਸ ਕਰਕੇ ਇਹ ਪ੍ਰਭੂ ਨੂੰ ਭੁਲ ਜਾਂਦਾ ਹੈ। ਇਸ ਮਾਇਆ ਨੇ ਆਪਣਾ ਅਜਿਹਾ ਜਾਲ ਪਸਾਰਿਆ ਹੋਇਆ ਹੈ, ਕਿ ਇਸ ਵਿਚ ਫਸਿਆ ਜੀਵ-ਪੰਛੀ ਇਸ ਤੋਂ ਬਾਹਰ ਹੀ ਨਹੀਂ ਨਿਕਲ ਸਕਦਾ। ਗੁਰਦੇਵ ਫਰਮਾਉਂਦੇ ਹਨ—

**ਮਾਇਆ ਜਾਲੁ ਪਸਾਰਿਆ, ਭੀਤਰਿ ਚੋਗ ਬਣਾਇ ॥**
**ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ ॥** [ਪੰ. ੫੦

ਮਨੁੱਖ ਫਸਦਾ ਸੁਆਦ ਵਿਚ ਹੈ ਜਿਸ ਕਰ ਕੈ ਇਸ ਨੂੰ ਪ੍ਰਭੂ ਦੀ ਯਾਦ ਭੁੱਲ ਜਾਂਦੀ ਹੈ। ਇਸ ਮਾਇਆ ਦੇ ਸੁਆਦ ਵਿਚ ਕੋਈ ਇਕ ਜਾ ਦੋ ਜੀਵ ਨਹੀਂ, ਸਾਰੀ ਸ੍ਰਿਸ਼ਟੀ ਹੀ ਇਸ ਮਿੱਠੇ ਸੁਆਦ ਵਿਚ ਲੁੱਟੀ ਜਾ ਰਹੀ ਹੈ—

**ਇਕਸੁ ਦੁਹੁ ਚਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥**[ਪੰ. ੨੧੯

ਹਾਂ, ਜਿਹੜਾ ਇਕ-ਅੱਧਾ ਨਾਮ-ਰੱਸੀਆ ਹੈ ਉਹ ਇਸ ਦੇ ਰੂਪ ਰੰਗਾਂ ਤੋਂ ਨਿਰਲੇਪ ਰਹਿੰਦਾ ਹੈ, ਉਹ 'ਬਲਿਹਾਰੀ ਕੁਦਰਤਿ ਵਸਿਆ' ਦੇ ਰੰਗ

ਵਿਚ ਮਾਇਆ ਵਿਚੋਂ ਵੀ ਸਾਂਈ ਦੇ ਹੀ ਦਰਸ਼ਨ ਕਰਦਾ ਹੈ। ਸਾਈਂ ਤੋਂ ਸਦਕੜੇ ਹੋ ਕੇ ਪੜ੍ਹੀ ਜਾਂਦਾ ਹੈ—

**ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ॥**

[ਪੰ. ੬੧੮

ਪਿਓ ਲਈ ਪੁੱਤਰ ਤੇ ਪੁੱਤਰ ਲਈ ਪਿਓ, ਇਸਤ੍ਰੀ ਲਈ ਪਤੀ ਤੇ ਪਤੀ ਲਈ ਇਸਤ੍ਰੀ ਦਾ ਦਿਲ-ਪਰਚਾਵਾ, ਇਹ ਸਭ ਮਾਇਆ ਦਾ ਮਿੱਠਾ ਮੋਹ ਹੀ ਹੈ। ਸਾਰੇ ਸੰਸਾਰ ਦਾ ਤਾਣਾ ਪੇਟਾ ਹੀ ਮੋਹ, ਪ੍ਰੀਤ ਤੇ ਸੁਆਦ ਦਾ ਤਣਿਆ ਹੋਇਆ ਹੈ। ਇਹ ਭਾਵੇਂ 'ਸਭਾ ਕਾਲਖ, ਦਾਗਾ ਦਾਗ' ਹੈ ਪਰ ਮਨੁੱਖ ਫਿਰ ਵੀ ਇਸ ਦਾ ਖਹਿੜਾ ਨਹੀਂ ਛਡਦਾ।

ਗੁਰੂ ਮਹਾਰਾਜ ਨੇ ਜੀਵ ਨੂੰ ਬੜੇ ਪਿਆਰ ਨਾਲ 'ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹਿ ਨਿਬਹੈ ਖੇਪ ਤੁਮਾਰੀ' ਦਾ ਉਪਦੇਸ਼ ਇਸ ਦੇ ਸਾਹਮਣੇ ਰੱਖ ਕੇ ਇਸ ਨੂੰ ਦਰਗਾਹੀ ਗੱਲ ਸਮਝਾ ਦਿਤੀ ਹੈ—

**'ਇਕਸੁ ਹਰਿ ਕੇ ਨਾਮ ਬਿਨੁ, ਅਗੈ ਲਈਅਹਿ ਖੋਹਿ॥'**

ਹੇ ਭਾਈ! ਤੂੰ ਮਾਇਕ ਪਦਾਰਥਾਂ ਤੇ ਝੂਠੇ ਸਾਕ ਸਬੰਧੀਆਂ ਨਾਲ ਕਿਉਂ ਪਿਆਰ ਪਾਈ ਬੈਠਾ ਹੈਂ? ਇਨ੍ਹਾਂ ਨੇ ਅੰਤ ਸਮੇਂ ਤੇਰੇ ਨਾਲ ਨਹੀਂ ਜਾਣਾ, ਕਾਹਦੇ ਲਈ, ਝੂਠੀ ਪ੍ਰੀਤ ਵਿਚ ਫੱਸ ਕੇ ਤੂੰ ਆਪਣਾ ਰਤਨ ਜਨਮ ਬਿਰਥਾ (ਵਿਅਰਥ) ਗੁਆ ਰਿਹਾ ਹੈਂ?

**੧ ਹਰਿ ਬਿਨੁ, ਜਨਮੁ ਅਕਾਰਥ ਜਾਤ॥**
**ਤਜਿ ਗੋਪਾਲ ਆਨ ਰੰਗਿ ਰਾਚਤ,**
**ਮਿਥਿਆ ਪਹਿਰਤ ਖਾਤ॥ ਰਹਾਉ॥**
**ਧਨ ਜੋਬਨੁ ਸੰਪੈ ਸੁਖ ਭੋਗਵੈ, ਸੰਗਿ ਨ ਨਿਬਹਤ ਮਾਤ॥**
**ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ,**
**ਦ੍ਰੁਮ ਛਾਇਆ ਰੰਗਿ ਰਾਤ॥** [ਪੰ. ੧੧੨੦

**੨ ਸੰਗਿ ਨ ਕੋਈ ਭਈਆ ਬੇਬਾ॥**
**ਮਾਲੁ ਜੋਬਨੁ ਧਨੁ ਛੋਡਿ ਵਞੇਸਾ॥**

**ਕਰਣ ਕਰੀਮ ਨ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ॥**
[ਪੰ. ੧੦੨੦

੩ **ਇਹੁ ਮੋਹੁ ਮਾਇਆ, ਤੇਰੈ ਸੰਗਿ ਨ ਚਾਲੈ,**
**ਝੂਠੀ ਪ੍ਰੀਤਿ ਲਗਾਈ ॥** [ਪੰ. ੭੮

ਹੇ ਭਾਈ ! ਜੇ ਤੂੰ ਪ੍ਰੀਤਮ ਨੂੰ ਮਿਲਣਾ ਚਾਹੁੰਦਾ ਹੈਂ, ਪਰਮ ਪਦਵੀ ਪ੍ਰਾਪਤ ਕਰਨਾ ਚਾਹੁੰਦਾ ਹੈਂ, ਤਾਂ ਸਤਿਗੁਰੁ ਦਾ ਉਪਦੇਸ਼ ਕੰਨ ਖੋਲ੍ਹ ਕੇ ਸੁਣ-

**ਜੇਤੀ ਸਮਗ੍ਰੀ ਦੇਖਹੁ ਰੇ ਨਰ, ਤੇਤੀ ਹੀ ਛਡਿ ਜਾਨੀ ॥**

**ਰਾਮ ਨਾਮ ਸੰਗਿ ਕਰਿ ਬਿਉਹਾਰਾ, ਪਾਵਹਿ ਪਦੁ ਨਿਰਬਾਨੀ ॥**
[ਪੰ ੬੧੩

ਇਸ ਤੋਂ ਇਲਾਵਾ ਫੋਕਟ ਜਪੁ, ਤਪ ਸੰਜਮ ਆਦਿ ਕਿਰਿਆ ਇਹ ਸੌਦਾ ਵੀ ਜਮ-ਜਾਗਾਤੀ ਲੁੱਟ ਲੈਂਦੇ ਹਨ। ਇਸ ਲਈ ਅੱਗੇ ਜਾਣ ਲਈ ਕੇਵਲ ਨਾਮ ਹੀ ਸੰਗੀ ਤੇ ਸਹਾਈ ਹੈ—

੧. **ਮਨ ਮੇਰੇ, ਏਕੋ ਨਾਮੁ ਧਿਆਇ ॥**
**ਸਰਬ ਸੁਖਾ ਸੁਖ ਊਪਜਹਿ, ਦਰਗਹ ਪੈਧਾ ਜਾਇ ॥** [ਪੰ.੪੫

੨. **ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥**
**ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ ॥** [ਪੰ.੪੫

ਜਿਵੇਂ ਮਛਲੀ ਨੂੰ ਪਾਣੀ ਤੋਂ ਬਿਨਾ, ਪਪੀਹੇ ਨੂੰ ਸਵਾਂਤੀ ਬੂੰਦ ਤੋਂ ਬਿਨਾਂ ਸ਼ਾਂਤੀ ਨਹੀਂ ਆ ਸਕਦੀ, ਤਿਵੇਂ ਜੀਵ-ਇਸਤ੍ਰੀ ਨੂੰ ਪਤੀ-ਪਰਮੇਸ਼ਰ ਦੇ ਸੰਗ ਤੋਂ ਬਿਨਾਂ ਕਦੇ ਵੀ ਧੀਰਜ ਨਹੀਂ ਆ ਸਕਦਾ—

**ਸੁਣਿ ਨਾਹ ਪ੍ਰਭੂ ਜੀਉ, ਏਕਲੜੀ ਬਨ ਮਾਹੇ ॥**
**ਕਿਉ ਧੀਰੈਗੀ ਨਾਹ ਬਿਨਾ, ਪ੍ਰਭ ਵੇਪਰਵਾਹੇ ॥** [ਪੰ. ੨੪੩

ਅਸਲ ਵਿਚ ਜਿਹੜਾ ਹਰੀ ਦਾ ਜਸ ਗਾਉਂਦਾ ਤੇ ਸੁਣਦਾ ਹੈ, ਧੀਰਜ, ਜੱਸ ਤੇ ਸ਼ੋਭਾ ਉਸ ਨੂੰ ਹੀ ਬਣ ਆਉਂਦੇ ਹਨ।

ਜੇ ਵਿਸਾਖ ਦੇ ਮਹੀਨੇ ਵਿਚ ਵਿਸ਼ੇਸ਼ ਵਿਅਕਤੀਆਂ ਦੇ ਜਨਮ ਬਾਰੇ

ਜ਼ਿਕਰ ਕਰਨ ਲਗੀਏ ਤਾਂ ਵਿਆਖਿਆ ਹੋਰ ਲੰਮੀ ਹੋ ਜਾਵੇਗੀ। 'ਵੈਸਾਖੀ ਦੀ ਸਾਖੀ' ਜਿਸ ਦਾ ਸਬੰਧ ਕੇਸਗੜ੍ਹ (ਸ੍ਰੀ ਅਨੰਦਪੁਰ ਸਾਹਿਬ) ਦੀ ਧਰਤੀ ਨਾਲ ਹੈ, ਜੇ ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸਚਰਜ ਕੌਤਕ ਦਾ ਵਰਣਨ ਕੀਤਾ ਜਾਵੇ, ਤਾਂ 'ਪ੍ਰੀਤਮ ਚਰਣੀ ਜ ਲਗੇ ਤਿਨ ਕੀ ਨਿਰਮਲ ਸੋਇ' ਦਾ ਨਜ਼ਾਰਾ 'ਵਿਸਮਾਦੁ ਰੂਪ ਵਿਸਮਾਦੁ ਰੰਗ' ਵਾਲਾ ਅੱਖਾਂ ਸਾਹਮਣੇ ਆ ਜਾਂਦਾ ਹੈ। ਲੱਖਾਂ ਦੀ ਸੰਗਤ ਵਿਚੋਂ ਸਹੀ ਅਰਥਾਂ ਵਿਚ ਸੀਸ ਭੇਟ ਦੇਣ ਵਾਲੇ ਪੰਜ ਪਿਆਰੇ ਹੀ ਨਿਤਰੇ, ਜਿਨ੍ਹਾਂ ਦੀ ਸੋਭਾ ਸਾਰ ਜਗਤ ਵਿਚ ਪ੍ਰਗਟ ਹੋਈ—

**ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨੁ ॥** (ਪੰ. ੪੫

ਕਿਉਂ ? ਉਨ੍ਹਾਂ ਗੁਰੂ ਪਿਆਰਿਆਂ ਨੇ 'ਲੋਗ ਕੁਟੰਬ ਸਭਹੁ ਤੇ ਤੋਰੇ'— ਵਾਲੀ ਵਿਲੱਖਣ ਗਲ ਕਰਕੇ ਨਿਜੀ ਸਰੀਰ ਦਾ ਮੋਹ ਛੱਡ ਕੇ ਅੰਮ੍ਰਿਤ ਦੀ ਦਾਤ ਨੂੰ ਪਿਆਰਾ ਕੀਤਾ ਸੀ। ਇਸੇ ਤਰ੍ਹਾਂ ਹੋਰ ਬੇਅੰਤ ਸ਼ਹੀਦ ਸਿੰਘ, ਗੁਰੂ ਕੇ ਲਾਲ ਜੋ ਗੁਰੂ-ਪੰਥ ਤੋਂ ਆਪਾ ਨਿਛਾਵਰ ਕਰ ਗਏ, ਉਨ੍ਹਾਂ ਸਾਰਿਆਂ ਦੀ ਜੀਵਨ-ਮਹਿਕ ਹੁਣ ਤਕ ਸਾਨੂੰ ਸੁਗੰਧਤ ਕਰ ਰਹੀ ਹੈ ਤੇ ਜੁਗਾਂ ਜੁਗਾਂ ਤਕ ਕਰਦੀ ਰਹੇਗੀ। ਅਸਲ ਵਿਚ ਅਜਿਹੀ ਅਵਸਥਾ ਹੀ 'ਨਾਨਕ ਵੈਸਾਖੀ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ।' ਦੀ ਪ੍ਰਤੀਕ ਕਹੀ ਜਾ ਸਕਦੀ ਹੈ।

ਅੰਤ ਵਿਚ ਇਸ ਮਹੀਨੇ ਦਾ ਸਿਧਾਂਤ ਇਉਂ ਕਢਿਆ ਗਿਆ ਹੈ ਕਿ ਵੈਸਾਖ ਦਾ ਮਹੀਨਾ ਤਾਂ ਹੀ ਸੁਹਾਵਣਾ ਲਗਦਾ ਹੈ ਜਦੋਂ ਉਹ ਹਰੀ ਰੂਪ ਸੰਤ-ਖ਼ਾਲਸਾ, ਗੁਰੂ-ਖ਼ਾਲਸਾ ਮਿਲ ਪਵੇ।

ਹਰਿ, ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ, ਜੇਤੇ ਮਨ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥ ਹਰਿ, ਜੇਠੁ ਰੰਗੀਲਾ ਤਿਸੁ ਧਣੀ, ਜਿਸਕੈ ਭਾਗੁ ਮਥੰਨਿ ॥੪॥

# ਉਚਾਰਨ ਸੇਧ

**ਬਿੰਦੀ ਸਹਿਤ**— ਲਗਿਆਂ, ਕਹੀਅਹਿਂ ।

**ਪਦ-ਅਰਥ**—ਜੇਠਿ-ਜੇਠ ਵਿਚ । ਜੁੜੰਦਾ ਲੋੜੀਐ--ਜੁੜਨਾ ਚਾਹੀਦਾ ਹੈ । ਨਿਵੰਨਿ-ਨਿੰਵਦੇ ਹਨ, ਨਮਸਕਾਰ ਕਰਦੇ ਹਨ । ਦਾਵਣਿ- ਦਾਮਨ (ਪੱਲੇ, ਲੜ) ਨਾਲ । ਬੰਨਿ— ਬੰਨ੍ਹ ਕੇ । ਸੰਨਿ—ਪਾੜ । ਨਰਾਇਣੋ-ਪ੍ਰਭੂ ਦੇ । ਜੇਤੇ-ਜਿਤਨੇ । ਮਨਿ-ਮਨ ਵਿਚ । ਭਾਵੰਨਿ— ਚੰਗੇ. ਪਿਆਰੇ ਲਗਦੇ ਹਨ । ਤਿਸੁ-ਉਸ ਮਨੁਖ ਨੂੰ । ਕਰੰਨਿ-ਕਰਦੇ ਹਨ । ਪ੍ਰਭਿ-ਪ੍ਰਭੂ ਨੇ । ਕਹੀ-ਅਹਿ-ਕਹੇ ਜਾਂਦੇ ਹਨ । ਵਿਛੁੜਿ—ਵਿਛੜ ਕੇ । ਸਾਧੂ ਸਗ-ਸਾਧ (ਪ੍ਰਭੂ) ਦਾ ਸੰਗ । ਧਣੀ --ਮਾਲਕ, ਪ੍ਰਭੂ । ਮਥੰਨਿ—ਮੱਥੇ ਉਤੇ ।

**ਅਰਥ**—ਜੇਠ (ਦੇ ਮਹੀਨੇ) ਵਿਚ (ਉਸ) ਹਰੀ (ਅਕਾਲ ਪੁਰਖ) ਨਾਲ ਜੁੜਨਾ ਚਾਹੀਦਾ ਹੈ ਜਿਸ ਦੇ ਅੱਗੇ ਸਾਰੇ ਜੀਵ ਨਮਸਕਾਰ ਕਰਦੇ ਹਨ । (ਉਸ) ਹਰੀ ਸੱਜਣ ਦੇ ਲੜ ਲੱਗਿਆਂ (ਉਹ ਪ੍ਰਭੂ ਫਿਰ) ਕਿਸੇ ਨੂੰ ਬੰਨ੍ਹ ਕੇ ਨਹੀਂ ਦਿੰਦਾ (ਭਾਵ ਫਿਰ ਕਿਸ ਹੋਰ ਦੇ ਹਵਾਲੇ ਨਹੀਂ ਕਰਦਾ, ਸਗੋਂ ਲੜ ਲੱਗੇ ਦੀ ਆਪ ਰੱਖਿਆ ਕਰਦਾ ਹੈ) । ਪ੍ਰਭੂ ਦਾ ਨਾਮ (ਅਜਿਹੇ) ਲਾਲ, ਮੋਤੀ ਹਨ (ਕਿ) ਉਨ੍ਹਾਂ ਨੂੰ ਸੰਨ੍ਹ ਨਹੀਂ ਲਗ ਸਕਦੀ (ਭਾਵ ਕੋਈ ਸੰਨ੍ਹ ਲਾ ਕੇ ਚੁਰਾ ਕੇ ਨਹੀਂ ਲੈ ਜਾ ਸਕਦਾ) । ਸਾਰੇ ਰੰਗ (ਕੌਤਕ) ਨਾਰਾਇਣ (ਪ੍ਰਭੂ) ਦੇ ਆਪਣੇ ਬਣਾਏ ਹੋਏ) ਹਨ, (ਅਤੇ) ਜਿਤਨੇ ਵੀ ਹਨ (ਜਗਿਆਸੂ) ਦੇ ਮਨ ਵਿਚ ਚੰਗੇ ਲਗਦੇ ਹਨ । ਜਿਵੇਂ ਪ੍ਰਭੂ ਦੀ ਮਰਜ਼ੀ ਹੁੰਦੀ ਹੈ ਉਸੇ ਤਰ੍ਹਾਂ ਕਰਦਾ ਹੈ । (ਅਗੋਂ) ਜੀਵ ਭੀ ਉਹੋ ਕੁਝ (ਭਾਵ ਉਸ ਪ੍ਰਭੂ ਦੀ ਇੱਛਾ ਅਨੁਸਾਰ ਹੀ) ਕਰਦੇ ਹਨ । ਜਿਹੜੇ (ਜੀਵ) ਪ੍ਰਭੂ ਨੇ ਆਪਣੇ ਬਣਾ ਲਏ ਹਨ ਉਹ ਧੰਨਤਾ ਯੋਗ ਕਹੇ ਜਾਂਦੇ ਹਨ (ਪਰ ਇਹ ਸਭ ਕੁਝ ਪ੍ਰਭੂ ਦੇ ਵਸ ਵਿਚ ਹੈ) । ਜੇ (ਜੀਵਾਂ ਨੂੰ) ਆਪਣੀ ਮਰਜ਼ੀ ਨਾਲ (ਕੁਝ) ਮਿਲਦਾ ਹੋਵੇ (ਤਾਂ) ਵਿਛੁੜੇ (ਹੋਏ ਜੀਵ) ਕਿਉਂ ਰੋਣ ? ਨਾਨਕ (ਗੁਰੂ ਜੀ ਫੁਰਮਾਉਂਦੇ

ਹਨ ਕਿ) (ਜਿਨ੍ਹਾਂ ਮਨੁੱਖਾਂ ਨੂੰ) ਸਾਧੂ (ਗੁਰੂ ਦਾ) ਸੰਗ ਪ੍ਰਾਪਤ ਹੋ ਜਾਂਦਾ ਹੈ, ਉਹੀ ਪ੍ਰਭੂ ਦੇ ਨਾਮ ਦਾ ਅਸਚਰਜ) ਰੰਗ ਮਾਣਦੇ ਹਨ (ਭਾਵ ਉਨ੍ਹਾਂ ਨੂੰ ਹਰ ਵੇਲੇ ਹਰੀ ਚੇਤੇ ਆਉਂਦਾ ਹੈ)। ਜੇਠ (ਮਹੀਨਾ) ਉਸ ਮਨੁੱਖ ਨੂੰ ਰਗੀਲਾ (ਮੌਜਾਂ ਵਾਲਾ, ਲਗਦਾ ਹੈ) ਜਿਸ ਦੇ ਮੱਥ ਉਤੇ ਹਰੀ ਨੇ (ਧੁਰੋਂ) ਪ੍ਰਭੂ ਮਿਲਾਪ ਵਾਲਾ ਭਾਗ (ਲਿਖਿਆ ਹੁੰਦਾ ਹੈ)।

# ਅਰਥ ਭੇਦ ਅਤੇ ਨਿਰਣੈ

## (ੳ) ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥

ਇਸ ਪੰਗਤੀ ਵਿਚ 'ਜੁੜੰਦਾ' ਪਦ ਦੇ ਅਰਥ ਸਮੂਹ ਟੀਕਾਕਾਰਾਂ ਨੇ ਲਗਪਗ ਇਕ ਜਿਹੇ ਕੀਤੇ ਹਨ,ਪਰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਸ ਦੇ ਅਰਥ ਇਉਂ ਕੀਤੇ ਹਨ।

**'ਜਾਡਾ ਦੇਣ ਵਾਲਾ, ਸੀਤਲ ਕਰੰਦਾ, ਹਰਿ ਜੇਠਿ ਜੁੜੰਦਾ ਲੋੜੀਐ ॥**
**ਜੇਠ ਵਿਚ ਠੰਢ ਪਾਉਣ ਵਾਲਾ ਹਰਿ ਲੋੜੀਐ ॥ [ਮਾਝ ਬਾਰਹਮਾਹਾ**

'ਜੁੜੰਦਾ' ਪਦ ਦੇ ਅਰਥ 'ਜੁੜਦਾ' ਜਾਂ ਜੁੜਨ ਵਾਲਾ ਕਰਨੇ ਹੀ ਠੀਕ ਹਨ ਕਿਉਂਕਿ ਕਾਵਿ ਵਿਚ ਚਾਲ ਅਤੇ ਵਜ਼ਨ ਦੀ ਪੂਰਤੀ ਲਈ ਵੀ ਟਿੱਪੀ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਕਿ—

**੧. ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ ॥**
**[ਪੰ. ੮੫੩**

ਮੂਲ ਰੂਪ ਸ਼ਬਦ 'ਜਲਦਾ' (ਸੜਦਾ) ਹੈ।

**੨. ਭਗਤ ਵਛਲੁ ਤੇਰਾ ਬਿਰਦੁ ਹੈ, ਜੁਗਿ ਜੁਗਿ ਵਰਤੰਦਾ ॥**
**(ਵਰਤਦਾ ਹੈ) ॥ [ਪੰ. ੩੧੯**

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਆਪਣੀਆਂ ਰਚਿਤ ਵਾਰਾਂ ਵਿਚ ਇਹੋ ਜਿਹੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਵੇਖੋ ਵਾਰ ੩੬ ਪਉੜੀ ੨੧-ਵਿਚ ਜੋਹੰਦਾ, ਕਰੰਦਾ, ਬਖਸ਼ੰਦਾ ਆਦਿ।

ਗੁਰਬਾਣੀ ਵਿਚ ਜੁੜੰਦਾ ਪਦ ਦੀ ਵਰਤੋਂ ਵੀ ਮਿਲਦੀ ਹੈ--

ਜਿਤੁ ਹਰਿ ਪ੍ਰਭੁ ਜਾਪੈ, ਸਾ ਧੰਨੁ ਸਾਬਾਸੇ,
ਧੁਰਿ ਪਾਇਆ ਕਿਰਤੁ ਜੁੜੰਦਾ ॥ [ਪੰ. ੫੭੫

ਇਸ ਤੋਂ ਇਲਾਵਾ ਕਰੰਦਾ, ਬਖਸੰਦਾ, ਭਾਵੰਦਾ ਆਦਿ ਸ਼ਬਦਾਂ ਦੀ ਬਣਤਰ ਵਲ ਵੇਖੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਕਾਵਿ ਕਲਾ ਵਿਚ ਤੋਲ ਪੂਰਾ ਕਰਨ ਦਾ ਇਕ ਉੱਤਮ ਸਾਧਨ ਹੈ।

### ਅ) ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ* ਬੰਨਿ ॥

ਇਸ ਪੰਗਤੀ ਦੇ ਹੇਠ ਲਿਖੇ ਅਰਥ ਪ੍ਰਚਲਤ ਹਨ—

੧ ਹਰੀ ਰੂਪ ਸੱਜਣ ਦੇ ਪੱਲੇ ਲਗਿਆਂ (ਭਾਵ ਉਸ ਨਾਲ ਜੁੜਿਆਂ) ਕਿਸੇ (ਹੋਰ) ਨੂੰ ਫੇਰ (ਜਮ ਦੇ ਦੂਤ) ਬੰਨ੍ਹ ਕੇ ਨਹੀਂ ਦੇ ਸਕਦੇ। (ਭਾਵ ਉਹ ਫੇਰ ਧਰਮ ਰਾਜ ਪਾਸ ਬੰਨੇ ਹੋਏ ਨਹੀਂ ਘਲੇ ਜਾ ਸਕਦੇ)। (ਸੰ. ਪੋ.

੨ ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ (ਜਮ ਆਦਿਕ) ਨੂੰ ਆਗਿਆ ਨਹੀਂ ਦੇਂਦਾ ਕਿ ਬੰਨ੍ਹ ਕੇ ਅੱਗੇ ਲਾ ਲਏ (ਭਾਵ ਪ੍ਰਭੂ ਦੇ ਲੜ ਲਗਿਆਂ ਜਮਾਂ ਦਾ ਡਰ ਨਹੀਂ ਰਹਿ ਜਾਂਦਾ)।

੩ ਹਰੀ ਸੱਜਣ ਦੇ ਨਾਮ ਰੂਪ ਦਾਵਣਿ—ਪਲੇ ਨਾਲ ਜੋ ਲਗਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਬਨਿ—ਬੰਧਨ ਨਹੀਂ ਦੇਂਦਾ। ਅਥਵਾ—ਉਸ ਨੂੰ ਬੰਨ੍ਹ ਕੇ ਹੋਰ ਕਿਸੇ ਦੇ ਹਵਾਲੇ ਨਹੀਂ ਕਰ

---

*ਜੇ 'ਦੇਈ' ਨੂੰ 'ਦੇਈਂ' ਪੜ੍ਹੀਏ ਤਾਂ ਕਰਤਾ-ਕਾਰਕ ਜਮ ਦੇ ਦੂਤ ਹੋਣਗੇ ਜੇ 'ਦੇਈ' ਪੜ੍ਹੀਏ ਤਾਂ ਹਰੀ ਕਰਤਾ ਕਾਰਕ ਹੋ ਜਾਏਗਾ ਕਿ ਉਹ ਫੇਰ ਲੜ ਲਗੇ ਨੂੰ ਕਿਸੇ ਹੋਰ ਨਾਲ ਕਰਮ ਫਾਸ ਵਿਚ ਬੱਧਾ ਨਹੀਂ ਜਾਣ ਦੇਂਦਾਂ। ਉਹ ਬਖਸ਼ੇ ਗਏ ਹੁੰਦੇ ਹਨ। ਪਰ ਅਗਲੀ ਤੁਕ ਦਸਦੀ ਹੈ ਕਿ ਸੰਨ੍ਹ ਲਾਉਣ ਵਾਲਿਆਂ ਵਲ ਇਸ਼ਾਰਾ ਹੈ।

ਦੇਂਦਾ, ਅਰਥਾਤ ਜਮਾਂ ਦੇ ਹਵਾਲੇ ਨਹੀਂ ਕਰਦਾ।' (ਸੰ. ਸ.

**ਨਿਰਣੈ :** 'ਬੰਨਿ' ਪਦ ਦੇ ਅਰਥ 'ਬੰਧਨ' ਕਰਨੇ ਠੀਕ ਨਹੀਂ ਕਿਉਂਕਿ ਨੰਨਾ, ਸਿਹਾਰੀ ਰਹਿਤ ਨਹੀਂ, ਇਥੇ ਸਿਹਾਰੀ ਕਾਰਕ ਰੂਪ ਵਿਚ ਵਰਤੀ ਗਈ ਹੈ ਅਤੇ ਅਰਥ ਹੋਣਗੇ—'ਬੰਨ੍ਹ ਕੇ'

'ਕਿਸੈ ਨ ਦੇਈ ਬੰਨਿ' ਦੇ ਅਰਥ ਗੁਰਬਾਣੀ ਵਿਚ ਇਉਂ ਸਪੱਸ਼ਟ ਹੁੰਦੇ ਹਨ :—

੧. ਬੰਨਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥ [ਪੰ. ੧੩੭੮

੨. ਗੁਣਾ ਗਵਾਈ ਗੰਠੜੀ, ਅਵਗੁਣ ਚਲੀ ਬੰਨਿ ॥ [ਪੰ. ੨੩

੩, ਹਉ ਹੋਆ ਮਾਹਰੁ ਪਿੰਡ ਦਾ,
ਬੰਨਿ ਆਦੇ ਪੰਜਿ ਸਰੀਕ ਜੀਉ ॥ [ਪੰ. ੭੩

੪, ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ,
ਅਵਗਣ ਖੜਸਨਿ ਬੰਨਿ ॥ [ਪੰ. ੭੬

੫. ਮੈ ਹਰਿ ਹਰਿ ਖਰਚੁ, ਲਇਆ ਬੰਨਿ ਪਲੈ ॥ [ਪੰ. ੯੪

੬. ਵਿਣੁ ਸਚੇ, ਕੂੜਿਆਰੁ ਬੰਨਿ ਚਲਾਈਐ ॥ [ਪੰ. ੧੪੭

੭. ਆਪੇ ਹੀ ਭਉ ਪਾਇਦਾ ਪਿਆਰਾ,
ਬੰਨਿ ਬਕਰੀ ਸੀਹੁ ਹਢਾਇਆ ॥ [ਪੰ. ੬੦੬

੮. ਹੁਕਮੈ ਬੰਨਿ ਚਲਾਈਐ ਪਿਆਰੇ, ਮਨਮੁਖਿ ਲਹੈ ਸਜਾਇ ॥
[ਪੰ. ੬੩੨

੯. ਤਿਨਾ ਪਿਆਰਿਆ ਭਾਈਆ, ਅਗੈ ਦਿਤਾ ਬੰਨਿ ॥[ਪੰ. ੧੩੮੩

'ਕਿਸੈ' ਪਦ ਦਾ ਭਾਵ ਜਮਦੂਤਾਂ ਅਗੇ ਬੰਨ੍ਹਣ ਦਾ ਨਹੀਂ ਕਿਉਂਕਿ ਪਹਿਲੀ ਪੰਗਤੀ ਵਿਚ ਜਮਦੂਤਾਂ ਦਾ ਕੋਈ ਜ਼ਿਕਰ ਨਹੀਂ। 'ਕਿਸੈ' ਦੇ ਅਰਥ ਕਿਸੇ 'ਹੋਰ ਨੂੰ' ਕਰਨਾ ਹੀ ਠੀਕ ਹਨ। ਜੀਉਂਦੇ ਜੀਅ ਜਮਾਂ ਦੀ ਗਲ ਨਹੀਂ। ਜਿਹੜਾ ਜੀਵ ਸਾਈਂ ਨਾਲ ਜੁੜ ਗਿਆ, ਉਹ ਪ੍ਰਭੂ ਦੇ ਪਲੇ (ਲੜ) ਲਗ ਗਿਆ, ਉਸ ਦੀ ਸ਼ਰਨ ਪੈ ਗਿਆ, ਉਸ ਨੂੰ ਪ੍ਰਭੂ ਆਪਣੇ ਕੰਠ ਨਾਲ ਲਾ ਕੇ ਰਖਦਾ ਹੈ। ਕਿਉਂਕਿ ਉਹ ਆਪਣੀ ਪ੍ਰੀਤ ਦਾ ਪਿਆਰਾ ਹੈ—

੧. ਕੰਠਿ ਲਗਾਇ ਅਪੁਨੇ ਜਨ ਰਾਖੇ, ਅਪੁਨੀ ਪ੍ਰੀਤਿ ਪਿਆਰਾ ॥
[ਪੰ. ੬੦੯

੨. ਪ੍ਰਭੂ ਮਾਤਾ ਪਿਤਾ ਕੰਠਿ ਲਾਇਦਾ, ਲਹੁੜੇ ਬਾਲਕ ਪਾਲਿ ॥
[ਪੰ. ੯੫੭

"ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ" ਵਾਲੀ ਪੰਕਤੀ ਦੀ ਅਰਥ ਵਿਆਖਿਆ ਕਰਨ ਸਮੇਂ ਜੇ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗਵਾਲੀਅਰ ਦੇ ਕਿਲੇ ਵਿਚ ਜਾਣ ਅਤੇ ਰਾਜਿਆਂ ਨੂੰ ਬਾਦਸ਼ਾਹ ਦੀ ਬੰਦੀ ਚੋਂ ਛੁਡਾਉਣ ਦੀ ਸਾਖੀ ਦਾ ਵਰਣਨ ਕੀਤਾ ਜਾਵੇ ਤਾਂ ਬਹੁਤ ਢੁਕਵਾਂ ਹੋਵੇਗਾ।

ਗੁਰੂ ਜੀ ਨਾਲ ਜਹਾਂਗੀਰ ਬਾਦਸ਼ਾਹ ਦਾ ਸਨੇਹ ਵੇਖਕੇ ਚੰਦੂ ਹਮੇਸ਼ਾ ਸੜਦਾ ਸੀ ਤੇ ਡਰਦਾ ਵੀ ਸੀ ਕਿਉਂਕਿ ਉਸ ਨੂੰ ਆਪਣੀਆਂ ਕੀਤੀਆਂ ਕਰਤੂਤਾਂ ਯਾਦ ਸਨ। ਸਤਿਗੁਰੂ ਧੀਰਜਵਾਨ ਤੇ ਮਹਾਂ ਸੰਤੋਖੀ ਸਨ। ਆਪ ਵੈਰਭਾਵਨਾ ਤੋਂ ਉਪਰ ਸਨ। ਪਰ ਚੰਦੂ ਹਮੇਸ਼ਾਂ ਚੁਗਲੀਆਂ ਕਰਕੇ ਬਾਦਸ਼ਾਹ ਦੇ ਕੰਨ ਭਰਨ ਲਈ ਮੌਕਾ ਤਾੜਦਾ ਰਹਿਦਾ ਸੀ।

ਇਕ ਦਿਨ ਚੰਦੂ ਨੇ ਇਕ ਨਜੂਮੀਏ ਨੂੰ ਪੰਜ ਸੌ ਰੁਪਇਆ ਦੇ ਕੇ ਸਮਝਾਇਆ ਕਿ ਤੂੰ ਬਾਦਸ਼ਾਹ ਨੂੰ ਦਸ ਤੇਰੇ ਤੇ ਸਾੜ ਸਤੀ ਆਈ ਹੋਈ ਹੈ, ਤੇਰੇ ਰਾਜ ਉਲਟਣ ਦਾ ਭੀ ਖਤਰਾ ਹੈ, ਇਸ ਦਾ ਉਪਾਅ ਜਲਦੀ ਕਰਨਾ ਚਾਹੀਦਾ ਹੈ। ਜਹਾਂਗੀਰ ਅਗੇ ਹੀ ਵਹਿਮੀ ਸੀ ਜਿਸ ਕਰਕੇ ਉਸ ਨੇ ਨਜੂਮੀ ਕੋਲੋਂ ਉਪਾਅ ਪੁਛਿਆ ਤਾਂ ਉਸ ਨੇ ਚੰਦੂ ਦੇ ਸਿਖਲਾਏ ਮੁਤਾਬਿਕ ਦਸਿਆ ਕਿ 'ਸੋਢੀ ਖਤ੍ਰੀ ਜੁਆਨ ਉਮਰ ਜਪੀ ਤਪੀ, ਬਰਕਤਵਾਲਾ ਹਰਿਗੋਬਿੰਦ ਨਾਮ ਦਾ ਸੂਰਬੀਰ ਜੇ ਉਹ ੪੦ ਦਿਨ ਜਪ, ਤਪ, ਹਵਨ, ਦਖਨ ਦਿਸ਼ਾ ਵਲ ਕਿਸੇ ਕਿਲ੍ਹੇ ਵਿਚ ਜਾਕੇ ਕਰੇ ਤਾਂ ਤੇਰੀ ਸਾੜਸਤੀ ਟਲ ਜਾਵੇਗੀ'। ਇਸ ਤਰਾਂ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ, ਵਿਚ ਬੁਲਾਇਆ। ਆਪ ਦੀ ਚੰਗੀ ਟਹਿਲ ਸੇਵਾ ਕਰਨ ਅਤੇ ਇਕ

ਸੌ ਰੁਪਿਆ ਰੋਜ਼ਾਨਾ 'ਹੋਮ' ਕਰਨ ਲਈ ਥੰਨ੍ਹ ਦਿੱਤਾ। ਪਰ ਗੁਰਦੇਵ ਪਿਤਾ ਉਸ ਮਾਇਆ ਦਾ ਪਰਸਾਦ ਤਿਆਰ ਕਰਵਾ ਕੇ ਕੈਦੀਆਂ ਨੂੰ ਛਕਾਉਂਦੇ ਰਹੇ। ਉਥੋਂ ਦੇ ਉਮਰ-ਕੈਦੀ ਰਾਜੇ, ਸਰਕਾਰੀ ਅਧਿਕਾਰੀ ਸਭ ਮੰਜ ਵਿਚ ਹੋ ਗਏ ਅਤੇ ਗੁਰੂ ਜੀ ਦੇ ਸਿਖ ਬਣ ਗਏ। ਗੁਰੂ ਜੀ ਬਾਦਸ਼ਾਹ ਵਲੋਂ ਬੱਧੇ ਪੈਸਿਆਂ ਦਾ ਪ੍ਰਸ਼ਾਦ ਨਹੀਂ ਸਨ ਛਕਦੇ। ਭਾਈ ਜੇਠਾ, ਬਿਧੀ ਚੰਦ, ਪੈੜਾ ਆਦਿ ਪੰਜ ਸਿਖ ਸ਼ਹਿਰ ਵਿਚ ਕਿਰਤ ਕਰਕੇ ਜੋ ਪੈਸੇ ਲਿਆਉਂਦੇ ਸਨ ਉਸ ਦੀ ਰਸਦ ਲਿਆਉਂਦੇ ਸਨ ਤਾਂ ਪ੍ਰਸ਼ਾਦ ਤਿਆਰ ਹੁੰਦਾ ਸੀ ਜੋ ਗੁਰੂ ਜੀ ਛਕਦੇ ਸਨ।

'ਦਾਬਿਸਤਾਨੇ ਮਜ਼ਾਹਬ' ਵਿਚ ਦਿਤੀ ਦਾਸਤਾਨ ਨੂੰ ਜੇ ਇਥੇ ਪੇਸ਼ ਕੀਤਾ ਜਾਏ ਤਾਂ ਵਿਸਥਾਰ ਬਹੁਤ ਵਧ ਜਾਵੇਗਾ। ਚਾਲੀ ਦਿਨ ਤੋਂ ਵਧ ਦਿਨ ਲੰਘ ਗਏ ਪਰ ਬਾਦਸ਼ਾਹ ਨੇ ਸਤਿਗੁਰਾਂ ਨੂੰ ਗਵਾਲੀਅਰ ਤੋਂ ਨਾ ਬੁਲਾਇਆ। ਹਜ਼ਾਰਾਂ ਸਿਖ ਗੁਰੂ ਜੀ ਦੇ ਦਰਸ਼ਨ ਲਈ ਤੜਪ ਰਹੇ ਸਨ। ਜਿਨ੍ਹਾਂ ਦੀ ਆਹ ਤੇ ਬਦਅਸੀਸ ਨਾਲ ਬਾਦਸ਼ਾਹ ਅਜਿਹਾ ਬੀਮਾਰ ਹੋਇਆ ਕੀ ਠੀਕ ਹੀ ਨਾ ਹੋਵੇ। ਤਾਂ ਬਾਦਸਾਹ ਨੇ ਪੀਰ ਜਲਾਲਦੀਨ ਨੂੰ ਬੁਲਵਾਇਆ ਅਤੇ ਆਪਣੀ ਬੀਮਾਰੀ ਠੀਕ ਨਾ ਹੋਣ ਦਾ ਕਾਰਨ ਪੁਛਿਆ ਤਾਂ ਉਸ ਨੇ ਕਿਹਾ ਕਿ ਤੂੰ ਰਬ ਦੇ ਸੱਚੇ ਸੰਤ ਨੂੰ ਦੁਖਾਇਆ ਹੈ ਜਿਸ ਦਾ ਫਲ ਤੈਨੂੰ ਭੁਗਤਣਾ ਪੈ ਰਿਹਾ ਹੈ। ਬਾਦਸ਼ਾਹ ਨੇ ਸੱਚੇ ਸੰਤ ਦੇ ਲੱਛਣ ਪੁੱਛੇ ਤਾਂ ਮੀਆਂ ਮੀਰ ਨੇ 'ਬ੍ਰਹਮ ਗਿਆਨੀ ਸਦਾ ਨਿਰਲੇਪ' ਵਾਲੀ ਅਸ਼ਟਪਦੀ ਸੁਣਾਈ ਅਤੇ ਦਸਿਆ ਕਿ ਬ੍ਰਹਮਗਿਆਨੀ ਰਾਗ, ਦ੍ਵੈਖਿ, ਅਵਿਦਿਆ, ਅਸਮਤਾ, ਅਭਿਨਵੇਸ ਇਨ੍ਹਾਂ ਪੰਜਾਂ ਕਲੇਸ਼ਾਂ ਤੋਂ ਰਹਿਤ ਕਮਲ ਫੁਲ ਵਾਂਗ ਨਿਰਲੇਖ ਰਹਿੰਦਾ ਹੈ। ਇਹੋ ਜਿਹੇ ਸੰਤ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਹੋਏ ਹਨ। ਗੁਰੂ ਜੀ ਦਾ ਧਰਤੀ ਵਰਗੇ ਧੀਰਜ ਨਾਲ ਅਡੋਲ ਰਹਿਣ ਦੀ ਵਿਥਿਆ ਸੁਣ ਕੇ ਬਾਦਸ਼ਾਹ ਕੰਬਿਆ। ਮੀਆਂ ਮੀਰ ਨੇ ਕਿਹਾ ਜਿਤਨਾ ਚਿਰ ਤਕ ਤੂੰ ਗੁਰੂ ਹਰਿ ਗੋਬਿੰਦ ਜੀ ਦੀ ਖੁਸ਼ੀ ਨਹੀਂ ਲੈਂਦਾ, ਤੈਨੂੰ ਆਰਾਮ ਨਹੀਂ ਆਉਣਾ।

ਬਾਦਸ਼ਾਹ ਨੇ ਵਜ਼ੀਰਖਾਂ ਨਾਇਬ ਵਜੀਰ ਨੂੰ ਸਤਿਗੁਰੂ ਜੀ ਨੂੰ ਗਵਾਲੀਅਰ ਤੋਂ ਲੈਣ ਲਈ ਭੇਜ ਦਿਤਾ ਪ੍ਰੰਤੂ ਸਤਿਗੁਰ ਜੀ ਨੇ ਇਸ ਤਰ੍ਹਾਂ ਆਉਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਆਪ ਉਮਰ ਕਦੀਆਂ ਨੂੰ ਛੁਡਾਉਣਾ ਚਾਹੁੰਦੇ ਸਨ। ਆਪ ਜੀ ਨੇ ਕਿਹਾ ਕਿ ਅਸੀਂ ਕਿਲ੍ਹੇ ਵਿਚ ਹੀ ਚੰਗੇ ਹਾਂ। ਜੇ ਸਾਰੇ ਕੈਦੀ ਇਥੋਂ ਚਲਣ ਤਾਂ ਅਸੀਂ ਚਲਾਂਗੇ। ਵਜ਼ੀਰ ਖਾਂ ਨੇ ਸਾਰੀ ਗਲ ਦਿਲੀ ਬਾਦਸ਼ਾਹ ਨੂੰ ਜਾ ਸੁਣਾਈ। ਬਾਦਸ਼ਾਹ ਨੇ ਹੁਕਮ ਦੇ ਦਿਤਾ ਕਿ ਸਾਰੇ ਰਾਜੇ ਛਡ ਦਿਉ ਪਰ ਨਾਲ ਇਹ ਸ਼ਰਤ ਦਿਤੀ ਕਿ ਜਿਤਨੇ ਰਾਜੇ ਗੁਰੂ ਜੀ ਦਾ ਲੜ ਫੜ ਕੇ ਬਾਹਰ ਆ ਸਕਣ ਛਡ ਦਿਉ। ਗੁਰੂ ਜੀ ਦੇ ਗਲ ਉਸ ਵੇਲੇ ਪਚ ਕਲੀਆਂ ਵਾਲਾ ਜਾਮਾ ਸੀ। ਪੰਜਾਹ ਰਾਜਿਆਂ ਨੇ ਇਕ ਇਕ ਕਲੀ ਫੜ ਲਈ ਤੇ ਬਾਕੀ ਦੋਆਂ ਨੇ ਦੋ ਕਲੀਆ ਫੜਲਈਆਂ। ਇਸ ਤਰ੍ਹਾਂ ਪਚ ਰਾਜੇ ਬਾਹਰ ਆ ਗਏ। ਇਹਨਾ ਕੈਦੀਆਂ ਨੇ ਗੁਰੂ ਸਜਣ ਦਾ ਦਾਮਨ ਭਾਵ (ਪਲਾ) ਫੜਿਆ, ਬੰਦੀ ਤੋਂ ਛੁਟਕਾਰਾ ਹੋ ਗਿਆ। ਸੋ ਸਤਿਗੁਰਾਂ ਦਾ ਪਾਵਨ ਬਿਰਦ ਹੈ 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ'। ਗੁਰੂ ਬਾਂਹ ਫੜਕੇ ਹੋਰ ਕਿਸੇ ਦੇ ਹਵਾਲੇ ਨਹੀਂ ਕਰਦਾ, ਦੀਨਾਂ ਉਤੇ ਦਇਆ ਕਰਕੇ ਆਪਣੇ ਗਲ ਨਾਲ ਲਾ ਕੇ ਰਖਿਆ ਕਰਦਾ ਹੈ।

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

ਮਹਿ ਪਾਲਕ ਕੈਦੀ ਸਮਦਾਇ। ਪਰੇ ਸ਼ਰਨ ਸਤਿਗੁਰ ਕੀ ਧਾਇ ॥
ਅਪਨੋ ਬਿਰਦ ਬਿਚਾਰਨ ਕੀਨ। ਨਹੀ ਦੁਰਗ ਪਗ ਬਾਹਰ ਦੀਨ ॥
ਜੇਕਰ ਇਹ ਸਗਰੇ ਛੁਟ ਜਾਇ। ਤੋ ਹਮਰੋ ਚਲਬੋ ਬਨਿਆਇ ॥
ਨਾਹਿ ਤਾ ਬੈਠੇ ਹਮ ਇਸ਼ ਥਾਨ। ਸਿਮਰਹਿ ਸ੍ਰੀ ਨਾਨਕ ਭਗਵਾਨ ।-੮।

ਸੋ ਸਾਰੀ ਸਾਖੀ ਦਾ ਤਾਤਪਰਜ ਇਹ ਹੈ ਕਿ ਜਿਹੜੇ ਜੀਵ ਗੁਰੂ ਪਾਤਿਸਾਹ ਦੀ ਓਟ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਨੂੰ ਗੁਰਦੇਵ ਆਪਣੇ ਲੜ ਲਾ ਕੇ ਉਧਾਰ ਲੈਂਦੇ ਹਨ—

**ਲਾਇ ਲਏ ਲੜਿ ਦਾਸ ਜਨ ਅਪੁਨੇ, ਉਧਰ ਉਧਰਨਹਾਰੇ ॥**

ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ,
ਨਾਨਕ ਸਰਣਿ ਦੁਆਰੇ ॥ [ਪੰ. ੪੦੨

ੲ) ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥

ਇਸ ਪੰਕਤੀ ਵਿਚ 'ਰੰਗੀਲਾ' ਸ਼ਬਦ ਦੇ ਅਰਥ, ਇਕ ਪ੍ਰਭੂ ਨਾਲ, ਦੂਜੇ ਜੇਠ ਦੇ ਮਹੀਨੇ ਨਾਲ ਲਾਕੇ ਕੀਤੇ ਗਏ ਹਨ। ਜਿਵੇਂ ਕਿ--

੧. ਰੰਗੀਲਾ—ਖੁਸ਼ੀ ਦੇਣ ਵਾਲਾ । ਧਣੀ—ਮਾਲਕ ।
ਪਤੀ ਉਸ ਲਈ ਖੁਸ਼ੀ ਦੇਣ ਵਾਲਾ ਹੈ ਜਿਸ ਦੇ ਮੱਥੇ ਦੇ ਚੰਗੇ ਭਾਗ ਹਨ। (ਸ਼ਬਦਾਰਥ

੨. ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗੇ, ਉਸ ਨੂੰ ਜੇਠੁ ਦਾ ਮਹੀਨਾ ਸੁਹਾਵਣਾ ਲਗਦਾ ਹੈ। ਉਸ ਨੂੰ ਪ੍ਰਭੂ ਮਾਲਕ ਮਿਲਦਾ ਹੈ। (ਦਰਪਣ

੩. ਜਿਸ ਦੇ ਮੱਥੇ ਤੇ ਭਾਗ (ਲਿਖਿਆ) ਹੋਵੇ ਉਸ ਨੂੰ ਹਰੀ ਰੂਪ ਅਨੰਦ ਦਾਇਕ ਮਾਲਕ ਪ੍ਰਾਪਤ ਹੁੰਦਾ ਹੈ ਉਸ ਨੂੰ ਜੇਠ ਦਾ ਮਹੀਨਾ ਅਨੰਦ ਦਾਇਕ ਹੁੰਦਾ ਹੈ।

ਜਿਵੇਂ 'ਵੈਸਾਖ' ਸੁਹਾਵਾ ਹੈ ਤਿਵੇਂ 'ਜੇਠੁ ਰੰਗੀਲਾ' ਹੈ। ਰੰਗੀਲਾ 'ਜੇਠ' ਪਦ ਦਾ ਵਿਸ਼ੇਸ਼ਣ ਹੈ ਹਰੀ ਜਾਂ ਧਣੀ ਦਾ ਵਿਸ਼ੇਸ਼ਣ ਨਹੀਂ। 'ਰੰਗੀਲਾ' ਪਦ ਦੀ ਵਰਤੋਂ ਗੁਰਬਾਣੀ ਵਿਚ ਇਸ ਪ੍ਰਕਾਰ ਕੀਤੀ ਗਈ ਹੈ--

੧. ਸਦਾ ਰੰਗੀਲਾ ਲਾਲੁ ਪਿਆਰਾ, ਏਹੁ ਮਹਿੰਜਾ ਆਸਰਾ ॥ [ਪੰ. ੭੬੧

੨. ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥ [ਪੰ. ੧੦੨੭

੩. ਜਨ ਨਾਨਕ ਕੰਤੁ ਰੰਗੀਲਾ ਪਾਇਆ,
ਫਿਰਿ ਦੂਖੁ ਨ ਲਾਗੈ ਆਏ ॥ [ਪੰ. ੧੨੬੬

ਇਹ ਜ਼ਰੂਰੀ ਨਹੀਂ ਕਿ ਹਰ ਥਾਂ ਤੇ ਰੰਗੀਲਾ, ਪਦ ਹਰੀ ਲਈ ਹੀ ਮਖਸੂਸ ਕੀਤਾ ਹੋਇਆ ਹੋਵੇ, ਪ੍ਰਕਰਣ ਅਨੁਸਾਰ ਅਰਥ ਕਰਨੇ ਹੀ ਠੀਕ

ਹੁੰਦੇ ਹਨ । ਪਾਠਕਾਂ ਨੂੰ ਸ਼ਬਦ ਸਰੂਪ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ । ਵੇਖੋ ਪਹਿਲੀ ਪੰਗਤੀ ਵਿਚ 'ਜੇਠਿ' ਸਿਹਾਰੀ ਸਹਿਤ ਹੈ, ਪਰ ਅੰਤ ਵਿਚ 'ਜੇਠੁ' ਔਂਕੜ ਸਹਿਤ ਹੈ । ਇਸੇ ਅਧਾਰ ਤੇ ਅਰਥ ਭੇਦ ਸਮਝਣ ਦੀ ਲੋੜ ਹੈ ।

## ਜੇਠੁ ਵਿਆਖਿਆ

ਰੁੱਤਾਂ ਬਦਲਦੀਆਂ ਹਨ, ਮਹੀਨੇ ਬਦਲਦੇ ਹਨ ਅਤੇ ਹਰ ਮਹੀਨੇ ਦਾ ਹਰੇਕ ਦਿਨ ਰੁੱਤੀ ਪ੍ਰਭਾਵ ਨੂੰ ਕਬੂਲਦਾ ਹੈ । ਜੇਠ ਦਾ ਮਹੀਨਾ ਭਾਵੇਂ ਗਰਮੀ ਦੀ ਅਧ-ਖੜ ਰੁੱਤ ਦਾ ਹੁੰਦਾ ਹੈ, ਪ੍ਰੰਤੂ 'ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੇ ਘਾਮ ਜੀਉ' ਅਨੁਸਾਰ ਚੰਗੀ ਗਰਮੀ ਪੈ ਜਾਂਦੀ ਹੈ ।

ਜੇਠ ਸੁਦੀ ਚੌਥ ਨੂੰ ਜਿਸ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਪਵਿਤ੍ਰ ਪੁਰਬ 'ਮੀਤ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ' ॥ 'ਸੇਵਕ ਕੀ ਓੜਕ ਨਿਬਹੀ ਪ੍ਰੀਤਿ' ਆਦਿ ਸ਼ਬਦਾਂ ਦਾ ਕੀਰਤਨ ਕਰਕੇ ਮਨਾਇਆ ਜਾਂਦਾ ਹੈ, ਸਾਈਂ ਨਾਲ ਸੁਰਤਿ ਜੋੜਨ ਲਈ ਸੁਖਮਨੀ ਸਾਹਿਬ ਦੇ ਪਾਠ ਵੀ ਕੀਤੇ ਜਾਂਦੇ ਹਨ, ਉਸ ਪੰਚਮ ਗੁਰਦੇਵ ਜੀ ਦਾ ਪਾਵਨ ਉਪਦੇਸ਼ ਹੈ—

**ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥**

ਜਿਸ ਅਗੇ ਚੰਗੇ ਮੰਦੇ ਜੀਵ, ਦੇਵਤੇ, ਗਰੀਬ, ਅਮੀਰ, ਬਲ, ਨਿਰਬਲ, ਸੰਤ, ਅਸੰਤ ਸਾਰੇ ਹੀ ਆਪਣਾ ਸੀਸ ਝੁਕਾਉਂਦੇ ਹਨ ਕੇਵਲ ਓਹੀ ਇਕ ਅਜਿਹੀ ਹਸਤੀ ਹੈ ਜੋ ਸਰਬ ਵਿਆਪਕ ਹੈ--

**'ਜਲੇ ਹਰੀ ਥਲੇ ਹਰੀ ॥'**

ਸਭ ਤੋਂ ਜੇਠ (ਵਡਾ) ਹਰੀ ਹੈ ਪਰ ਇਹ ਉਸ ਲਈ ਰੰਗੀਲਾ ਧਣੀ ਹੈ ਜਿਸ ਦੇ ਮੱਥੇ ਉਤੇ ਭਾਗ ਹਨ ।

ਸਤਿਗੁਰਾਂ ਨੇ ਸਭ ਨੂੰ ਹਰੀ ਨਾਲ ਜੁੜਨ ਦੀ ਪ੍ਰਬਲ ਪ੍ਰੇਰਨਾ ਦਿਤੀ ਹੈ। ਧਨ ਦਾ ਜੁੜਨਾ, ਜੋੜਨਾਂ, ਜਮ੍ਹਾਂ ਕਰਨ ਦੀ ਲਾਲਸਾ ਦਾ ਪ੍ਰਤੀਕ ਹੈ। ਕਿਰਸਾਨ ਵਲ ਵੇਖੋ ਕਿਤਨੀ ਗਰਮ ਲੋ ਦੇ ਵਗਦਿਆਂ ਫਸਲਾਂ ਵਢਦਾ ਤੇ ਗਾਹ ਪਾਉਂਦਾ ਹੈ। ਭਾਵੇਂ ਡਾਢੀ ਧੁਪ ਗਰਮੀ ਤੇ ਥਕੇਵੇਂ ਨਾਲ ਉਹ ਹਫ ਜਾਂਦਾ ਹੈ, ਆਪਣੇ ਥਕੇਵੇਂ ਨੂੰ ਚਿਤਾਰਦਾ ਵੀ ਹੈ, ਪਰ ਉਸ ਦੇ ਹਿਰਦੇ ਵਿਚ ਇਕ ਲਿਵ ਲਗੀ ਹੁੰਦੀ ਹੈ—'ਜੋੜਨਾ' ਜਮ੍ਹਾਂ ਕਰਨਾਂ, ਦਾਣਿਆਂ ਨਾਲ ਕੋਠੇ ਭਰਨ ਦੀ। ਪੰਜਾਬੀ ਦਾ ਅਖਾਣ ਵੀ ਹੈ 'ਜਿਸ ਦੇ ਘਰ ਦਾਣੇ, ਉਸ ਦੇ ਕਮਲੇ ਵੀ ਸਿਆਣੇ'। ਇਸੇ ਤਰ੍ਹਾਂ ਅਧਿਆਤਮਿਕ ਖੇਤਰ ਵਿਚ ਜੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਉਪਦੇਸ਼ ਜੀਵਨ ਵਿਚ ਕਮਾਇਆ ਜਾਏ, ਤਾਂ ਨਾਮ-ਧਨ ਜਮ੍ਹਾਂ ਕਰਕੇ ਵਡਾ ਸ਼ਾਹੂਕਾਰ ਬਣ ਸਕੀਦਾ ਹੈ। ਗੁਰੂ ਦੇਵ ਫੁਰਮਾਉਂਦੇ ਹਨ—

**ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤ ॥**
**ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥** [ਪੰ. ੫੯੫

'ਜੁੜਨਾ' ਅਖਾਂ ਮੀਟਣ ਦਾ ਨਾਂ ਨਹੀਂ ਤੇ ਨਾ ਹੀ ਬਗਲ-ਸਮਾਧੀ ਹੈ, ਇਹ 'ਸਚੀ ਲਿਵ' ਹੈ। ਜਿਸ ਤੋਂ ਬਿਨਾਂ ਦੇਹ ਹੀ ਨਿਮਾਣੀ ਹੈ। ਸੋਚਣਾ ਇਹ ਹੈ ਕਿ ਸਾਡੀ ਲਿਵ ਕਿਸ ਤਰ੍ਹਾਂ ਲੱਗੇ? ਲਿਵ ਵਿਚ ਰੋੜਾ ਅਟਕਾਉਣ ਵਾਲੀ ਸ਼ਕਤੀ ਤੋਂ ਵੀ ਜਾਣੂੰ ਹੋਣਾ ਹੈ। ਗੁਰੂ ਸਾਹਿਬ ਇਸ ਬਾਰੇ ਇਸ ਗੂਹੜ ਭੇਦ ਨੂੰ ਇਉਂ ਖੋਲ੍ਹਦੇ ਹਨ :—

**ਦੂਜਾ ਭਾਉ, ਨ ਦੇਈ ਲਿਵ ਲਾਗਣਿ,**
**ਜਿਨਿ ਹਰਿ ਕੇ ਚਰਣ ਵਿਸਾਰੇ ।.** [ਪੰ. ੭੯੬

ਗਲ ਕੀ, ਜੀਵਨ ਦੇ ਆਰੰਭ ਤੋਂ ਹੀ ਦੂਜੇ ਭਾਉ ਉਤੇ ਕਾਬੂ ਪਾਉਣ ਦਾ ਅਭਿਆਸ ਪਕਾਉਣਾ ਚਾਹੀਦਾ ਹੈ। ਕਾਮ, ਕ੍ਰੋਧ ਆਦਿਕ ਪੰਜ ਚੋਰਾਂ ਦੇ ਵਸ ਵਿਚ ਪਾਉਣ ਵਾਲਾ ਦੂਜਾ ਭਾਉ ਹੀ ਹੈ, ਹੋਰ ਕੋਈ ਨਹੀਂ। ਨਾਮ

ਦਾ ਕੋਈ ਜ਼ਿਕਰ ਨਹੀਂ ਕੀਤਾ।

ਬਾਬਾ ਅਟੱਲ ਰਾਇ ਜੀ ਦਾ ਉਹ ਪ੍ਰਸੰਗ ਜੋ ਉਨ੍ਹਾਂ ਨੇ ਆਪਣੀ ਹਾਣੀ ਮੋਹਨ ਜੀ ਜਿਨ੍ਹਾਂ ਦੀ ਸੱਪ ਲੜਨ ਨਾਲ ਮ੍ਰਿਤੂ ਹੋ ਗਈ ਸੀ ਅਤੇ ਆਪ ਨੇ ਉਸ ਦੀ ਗਰਦਨ ਵਿਚ ਖੂੰਡੀ ਪਾ ਕੇ ਜ਼ਿੰਦਾ ਕਰ ਦਿੱਤਾ ਸੀ, ਓਦੋਂ ਬੁੰਗੇ ਪਿਤਾ ਗੁਰੂ ਜੀ ਨੇ ਜੋ ਬਚਨ ਕਹੇ "ਸਾਹਿਬਜ਼ਾਦਿਆ ! ਤੂੰ ਬੁਰਾ ਕੰਮ ਕੀਤਾ, ਈਸ਼ਵਰ ਦੀ ਆਗਯਾ ਭੰਗ ਕੀਤੀ, ਤੂੰ ਓਸ ਦਾ ਸ਼ਰੀਕ ਬਣਿਆ ਹੈਂ, ਕਰਾਮਾਤ ਦਿਖਾਉਣੀ ਕੈਹਰ ਹੈ। ਤੇਰੇ ਦਾਦੇ ਸਾਹਿਬ ਨੇ ਅਨੇਕ ਕਸ਼ਟ ਸਹਾਰੇ, ਪ੍ਰਾਣ ਦੇ ਦਿੱਤੇ, ਪਰ ਕਰਾਮਾਤ ਨਾ ਕੀਤੀ। ਹੁਣ ਤੂੰ ਲੋਕਾਂ ਦੇ ਪੁਤਰ ਜਿਵਾਉਣ ਲਗ ਪਿਆ, ਕੀ ਲੋਕ ਤੇ ਹਾਕਮ ਆਪਣੇ ਮੋਏ ਪੁਤ੍ਰਾਂ ਨੂੰ ਗੁਰੂ ਦੇ ਦਰਵਾਜੇ ਲਿਆ ਰਖਿਆ ਕਰਨਗੇ, ਜੇ ਤੁਸੀਂ ਨਾ ਜਿਵਾਉਗੇ ਤਾਂ ਓਹ ਦੁਖ ਦੇਣਗੇ, ਜੇ ਜਿਵਾਉਗੇ ਤਾਂ ਈਸ਼ਵਰ ਦਾ ਕੋਪ (ਜੋ ਲੋਕ ਪ੍ਰਲੋਕ ਦੇ ਸੁਖਾਂ ਦਾ ਨਾਸ਼ ਕਰਨ ਹਾਰ ਹੈ) ਸਹਾਰੋਗੇ"।

[ਤਵਾਰੀਖ ਗੁਰੂ ਖ਼ਾਲਸਾ ਗਿ. ਗਿਆਨ ਸਿੰਘ

ਇਹਨਾਂ ਤੱਥਾਂ ਨੂੰ ਸਾਹਮਣੇ ਰਖ ਕੇ ਜੇ ਪਾਠਕ ਮੁਲਾਂਕਣ ਕਰਨ ਤਾਂ ਉਹ ਆਪ ਹੀ ਸਹੀ ਨਿਰਣੇ ਤੇ ਪੁਜ ਜਾਣਗੇ। ਗੁਰਵਾਕ ਹਨ :-

ਮਿਰਤੁ ਦੂਖ ਸੂਖ ਲਿਖਿ ਪਾਏ ॥
ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥
ਸੋਈ ਹੋਇ ਜਿ ਕਰਤੇ ਭਾਵੈ,
ਕਹਿ ਕੈ ਆਪੁ ਵਢਾਵਣਾ ॥ [ਪੰ. ੧੦੯੬

ਪਿਤਾ ਗੁਰੂ ਅਮਰਦਾਸ ਕਰਣ ਕਾਰਣ ਸਮਰਥ ਸਨ। ਸਤਿਗੁਰ ਮੇਰਾ ਮਾਰਿ ਜੀਵਾਲੇ ਅਤੇ . ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ ਗੁਰਵਾਕ ਸਾਡੀ ਅਗਵਾਈ ਲਈ ਮੌਜੂਦ ਹਨ। ਸੋ ਗੁਰਮਤਿ ਸਿਧਾਂਤ ਜੋ ਗੁਰਬਾਣੀ ਅੰਦਰ ਅੰਕਿਤ ਹੈ, ਓਹੀ ਪ੍ਰਮਾਣੀਕ ਹੈ। ਸਾਖੀ ਸਾਹਿਤ ਦਾ ਵਖਰਾ ਸਥਾਨ ਹੈ।

'ਸਦੁ' ਬਾਣੀ ਦੀ ਵਿਸਥਾਰ ਸਹਿਤ ਪਿਛੇ ਵਿਆਖਿਆ ਕਰ ਦਿਤੀ ਹੈ, ਪ੍ਰੰਤੂ 'ਪ੍ਰੇਮ ਸੁਮਾਰਗ' ਵਿਚ ਜੋ ਇਸ ਵਿਸ਼ੇ ਤੇ ਸੇਧ ਦਿਤੀ ਗਈ ਹੈ, ਉਹ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ :-

"ਜਿਸ ਦਿਨ ਪ੍ਰਾਣੀ ਚਲਾਣਾ ਕਰੇ ਉਸ ਦਿਨ ਮੰਜਿਆਂ ਉਪਰ ਸਉਣਾ, ਅੱਛਾ ਪ੍ਰਸਾਦ ਖਾਣਾ, ਧਾਹ ਨਾਹੀਂ ਮਾਰਣੀ, ਕਿਛ ਸੋਗ ਨਾਹੀਂ ਕਰਨਾ, ਹੁਕਮ ਸਤਿ ਕਰ ਜਾਨਣਾ, ਪ੍ਰਾਣੀ ਭਾਵੈਂ ਦੁਇ ਦਿਹਾਂ ਕਾਂ ਹੋਵੇ ਸੋ ਭੀ ਸਸਕਾਰਣਾ ਜਿਸ ਸਮੇਂ ਦੇਹ ਛੋਡੇ ਭਾਵੇਂ ਦਿਨ ਹੋਵੈ ਭਾਵੇਂ ਰਾਤ ਹੋਵੈ ਤਬੀ ਸਸਕਾਰ ਕਰੇ, ਦਿਨ ਰਾਤ ਕਾ ਭ੍ਰਮ ਨ ਕਰੈ।"

ਜੇ ਅਜੋਕੇ ਸਮਾਜ ਵਲ ਨਜ਼ਰ ਮਾਰੀਏ ਤਾਂ ਇਉਂ ਪਤਾ ਲਗਦਾ ਹੈ ਕਿ ਭਰਮ ਵਾਲੇ ਕਰਮਾਂ ਦਾ ਹਦ ਬੰਨਾ ਹੀ ਕੋਈ ਨਹੀਂ। ਪ੍ਰਾਣੀ ਦੇ ਮਰਨ ਮਗਰੋਂ ਜੋ ਤੁਲਾਈ ਤੇ ਰਜ਼ਾਈ ਦਿੰਦੇ ਹਨ, ਉਨ੍ਹਾਂ ਨੂੰ ਵੀ ਨਹੀਂ ਨਗਦੇ, (ਭਾਵ ਲਵਾਂ ਨਹੀਂ ਮਾਰਦੇ) ਜੇ ਕੋਈ ਪੁਛੇ ਸਿਉਣਾ ਕਿਉਂ ਨਹੀਂ ਮਾਰਨੀਆਂ ? ਤਾਂ ਕਹਿੰਦੇ ਹਨ ਸਾਨੂੰ ਪਤਾ ਨਹੀਂ, ਲੋਕ ਕਹਿੰਦੇ ਹਨ ਕਿ ਨਹੀਂ ਮਾਰਨੀਆਂ ਚਾਹੀਦੀਆਂ। ਸਤਿਗੁਰੂ ਆਪਣੀ ਮਿਹਰ ਕਰਨ, ਲੋਕਾਂ ਨੂੰ ਸੁਮਤਿ ਆਵੇ, ਅਤੇ ਉਹ ਗੁਰੂ ਦੀ ਦਸੀ ਮਰਯਾਦਾ ਤੇ ਚਲ ਕੇ ਆਪਣਾ ਜੀਵਨ ਸਫਲ ਕਰਨ ਦੇ ਯੋਗ ਬਣ ਸਕਣ। ਹਾਂ, ਇਕ ਹੋਰ ਗਲ ਅਨੁਭਵ ਵਿਚ ਆਈ ਹੈ ਕਿ ਭਾਵੇਂ ਕੁਝ ਵਿਦਵਾਨ 'ਅਨੰਦ' ਬਾਣੀ ਦੀ ਰਚਨਾ ਆਪਣੇ ਪੋਤੇ, ਮੋਹਰੀ ਜੀ ਦੇ ਪੁੱਤਰ 'ਅਨੰਦ' ਜੀ ਦੇ ਜਨਮ ਤੇ ਸੰਨ ੧੫੫੪ ਵਿਚ ਕੀਤੀ ਨਹੀਂ ਮੰਨਦੇ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਅਨੰਦ, ਬਾਣੀ ਤੋਂ ਬਾਅਦ ਹੀ 'ਅਨੰਦੁ' ਜੀ ਦੇ ਸਪੁਤ੍ਰ ਬਾਬਾ ਸੁੰਦਰ ਜੀ ਦੀ ਰਚਿਤ ਬਾਣੀ ਸਦੁ ਨੂੰ ਸੰਪਾਦਿਤ ਕਰਾਉਣ ਵਾਲੀ ਸਾਂਝ ਵੇਖ ਕੇ ਉਪ੍ਰੋਕਤ ਸਾਖੀ ਤੋਂ ਮੁਨਕਰ ਹੋਣਾ ਸੰਭਵ ਹੀ ਨਹੀਂ ਜਾਪਦਾ।



# ਲੇਖਾ ਮੰਗੈ ਦੇਵਣਾ.........

ਇਸ ਸੰਸਾਰ ਵਿਚ ਭਾਂਤ ਭਾਂਤ ਦੇ ਜੀਵ ਹਨ। ਸਾਰੇ ਜੀਵ ਪਿਛਲੇ ਜਨਮਾਂ ਦੇ ਭੋਗ ਭੋਗਣ ਅਤੇ ਨਾਮ ਦਾ ਵਪਾਰ ਕਰਨ ਲਈ ਇਥੇ ਆਏ ਹਨ। ਸਮੂਹ ਸਰੀਰ ਰੂਪੀ ਹਟੀਆਂ ਵਿਚ ਪਰਮੇਸ਼ਰ ਨੇ ਪ੍ਰਾਣਾਂ ਦੀ ਪੂੰਜੀ ਪਾਈ ਹੋਈ ਹੈ। ਵੇਖਣ ਵਾਲੀ ਇਹ ਗਲ ਹੈ ਕਿ ਜੀਵ ਨੇ ਇਸ ਪੂੰਜੀ ਦੀ ਵਰਤੋਂ ਕਿਵੇਂ ਕੀਤੀ ਹੈ? ਬਾਲ ਅਵਸਥਾ ਤੋਂ ਬ੍ਰਿਧ ਅਵਸਥਾ ਤਕ ਇਸਨੇ ਕੀ ਖਟਿਆ ਤੇ ਕੀ ਗਵਾਇਆ ਹੈ? ਪਰ ਇਹ ਗਲ ਵੀ ਉਹ ਸੋਚਦਾ ਹੈ ਜਿਸ ਨੂੰ ਗੁਰੂ ਨੇ ਆਪਣਾ ਨਿਰਮਲ ਗਿਆਨ ਤੇ ਧਿਆਨ ਬਖਸ਼ਿਆ ਹੈ। ਕੀ ਉਸ ਨੇ ਜੀਵਨ ਭਰ ਇਸ ਨੂੰ ਸੰਭਾਲ ਕੇ ਰਖਿਆ ਹੈ ਜਾਂ ਨਹੀਂ? ਗੁਰੂ ਨਾਨਕ ਦੇਵ ਜੀ ਤੁਖਾਰੀ ਰਾਗ ਵਿਚ ਫੁਰਮਾਉਂਦੇ ਹਨ:—

ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥
ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥
ਬੰਧਿ ਚਲਾਇਆ ਜਾ ਪ੍ਰਭ ਭਾਇਆ,
ਨਾ ਦੀਸੈ ਨਾ ਸੁਣੀਐ ॥
ਆਪਣ ਵਾਰੀ ਸਭਸੈ ਆਵੈ,
ਪਕੀ ਖੇਤੀ ਲੁਣੀਐ ॥
ਘੜੀ ਚਸੇ ਕਾ ਲੇਖਾ ਲੀਜੈ,
ਬੁਰਾ ਭਲਾ ਸਹੁ ਜੀਆ ॥
ਨਾਨਕ ਸਤਿਗੁਰ ਸਬਦਿ ਮਿਲਾਏ ॥
ਤਿਨਿ ਪ੍ਰਭਿ ਕਾਰਣ ਕੀਆ ॥ [ਪੰ. ੧੧੧੦

ਭਾਵ ਜਦ ਸੁਆਸਾਂ ਦੀ ਗੰਢ ਖੁਲ ਗਈ (ਸੁਆਸ ਮੁਕ ਗਏ ਅਤੇ ਪ੍ਰਭੂ ਵਲੋਂ) "ਉਠੋ" ਦਾ ਹੁਕਮ ਆ ਗਿਆ, ਜਦੋਂ ਰਸਾਂ ਕਸਾਂ ਦੇ ਸੁਖ ਮੁੱਕ ਗਏ, ਜੀਵ ਨੂੰ ਬੰਨ੍ਹ ਕੇ (ਅੱਗੇ) ਭੇਜਿਆ ਗਿਆ। ਜਦੋਂ ਪ੍ਰਭੂ ਨੂੰ ਭਾਇਆ

ਤਾਂ ਜੀਵ ਨੂੰ ਬੰਨ੍ਹ ਕੇ ਅੱਗੇ ਟੋਰਿਆ ਗਿਆ ਓਦੋਂ ਇਸ ਨੂੰ ਨਾ ਕੁਝ ਦਿਸਦਾ ਹੈ, ਨਾ ਕੁਝ ਸੁਣਦਾ ਹੈ। (ਇਹ ਯਾਦ ਰੱਖੋ ਕਿ ਸਰੀਰ ਛੱਡਣ ਦੀ) ਹਰੇਕ ਦੀ ਆਪੋ ਆਪਣੀ ਵਾਰੀ ਆਉਣੀ ਹੈ ਅਤੇ ਪੱਕੀ ਖੇਤੀ ਹਰ ਹਾਲਤ ਵੱਢੀ ਹੀ ਜਾਂਦੀ ਹੈ। ਜੀਵ ਤੋਂ ਹਰ ਘੜੀ ਪਲ ਦੇ ਕੀਤੇ ਕਰਮਾਂ ਦਾ ਲੇਖਾ (ਹਿਸਾਬ) ਲਇਆ ਜਾਂਦਾ ਹੈ (ਅਤੇ ਓਦੋਂ ਇਹ ਕਿਹਾ ਜਾਂਦਾ ਹੈ) ਹੇ ਜੀਵ ! ਤੂੰ ਆਪਣੇ ਕੀਤੇ ਬੁਰੇ ਭਲੇ ਕੰਮ ਦਾ ਫਲ ਹੁਣ ਸਹਾਰ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਹਰੀ ਨੇ ਸ਼ਬਦ ਦੁਆਰਾ (ਜੀਵ) ਆਪਣੇ ਨਾਲ ਮਿਲਾਏ ਹਨ, ਉਸ (ਪ੍ਰਭੂ) ਨੇ ਇਹੋ ਜਿਹਾ ਕਾਰਣ ਰਚਿਆ ਹੈ।

ਜ਼ਰਾ ਸੋਚੋ, ਜਿਸ ਨੂੰ ਸਤਿਗੁਰੂ ਸ਼ਾਹ ਦਾ ਹੀ ਪਤਾ ਨਾ ਹੋਵੇ ਉਹ ਲੋੜੀਂਦਾ ਨਾਮ ਵਖਰ ਕਿਥੋਂ ਲਵੇਗਾ ? ਗੁਰਵਾਕ ਹਨ :

**ਸਤਿਗੁਰੁ ਸਾਹੁ ਸਿਖ ਵਣਜਾਰੇ ॥**
**ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥** [ਪੰ. ੪੩੦

ਆਓ ਆਪਣੇ ਦਿਲ ਵਿਚ ਝਾਤੀ ਮਾਰੀਏ ਕੀ ਸਾਨੂੰ ਜਨਮ ਤੋਂ ਹੀ 'ਪੀਵਹੁ ਪਾਹਲੁ ਖੰਡੇ ਧਾਰ ਹੋਵੈ ਜਨਮੁ ਸੁਹੇਲਾ' ਉਪਦੇਸ਼ ਤੋਂ ਸੂਚਿਤ ਕੀਤਾ ਗਿਆ ਹੈ ? ਜੇ ਉਤਰ ਹਾਂ ਵਿਚ ਹੈ ਤਾਂ ਕੀ ਸਾਨੂੰ ਅੰਮ੍ਰਿਤ ਦੀ ਦਾਤਿ ਪ੍ਰਾਪਤ ਹੋਈ ਹੈ ? ਕੀ ਅਸਾਂ ਖਾਲਸਾ ਸੰਗਤ ਵਿਚ ਸ਼ਬਦ ਦੀ ਕਮਾਈ ਕੀਤੀ ਹੈ ? ਕੀ ਸਾਡਾ ਅਹਾਰ, ਵੀਚਾਰ ਤੇ ਕਿਰਦਾਰ ਸ਼ੁੱਧ ਹੋਇਆ ਹੈ ? ਕੀ ਪਰਉਪਕਾਰ ਲਈ ਸਾਡੇ ਮਨ ਵਿਚ ਤੜਪ ਹੈ ? ਜੇ ਅਜਿਹੀ ਕਰਣੀ ਤੋਂ ਅਜੇ ਕੋਰੇ ਹਾਂ ਤਾਂ ਪਰਲੋਕ ਵਿਚ ਅਵੱਸ਼ ਜਵਾਬ ਦੇਹ ਹੋਣਾ ਪਏਗਾ। ਗੁਰਵਾਕ ਹਨ :—

**ਬਾਕੀ ਵਾਲਾ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ ॥**
**ਲੇਖਾ ਮੰਗੈ ਦੇਵਣਾ, ਪੁਛੈ ਕਰਿ ਬੀਚਾਰੁ ਜੀਉ ॥** ਪੰ. ੭੫੧

ਬਹੁਤੇ ਲੋਕ ਮਾਇਆ ਦੀ ਮੌਜ ਅਤੇ ਹੋਰ ਰੰਗ ਤਮਾਸ਼ਿਆਂ ਵਿਚ ਆਪਣਾ

ਜੀਵਨ ਬਿਤਾ ਕੇ ਆਖਦੇ ਹਨ :—

**ਇਹ ਜਗ ਮਿੱਠਾ, ਅੱਗਾ ਕਿਨ ਡਿੱਠਾ ॥**

ਬਸ, ਇਹ ਇਕ ਵਿਆਪਕ ਭੁਲੇਖਾ ਹੈ ਜਿਸ ਕਰਕੇ ਲੋਕ ਵਿਸ਼ੇ ਵਿਕਾਰਾਂ ਵਿਚ ਪਰਵਿਰਤ ਰਹਿੰਦੇ ਹਨ ਅਤੇ ਇਹਨਾਂ ਤੋਂ ਛੁਟਕਾਰਾ ਪਾਣ ਦਾ ਕੋਈ ਸਾਧਨ ਨਹੀਂ ਸੋਚਦੇ। ਗੁਰੂ ਸਾਹਿਬ ਨੇ ਸਾਰੇ ਸੰਸਾਰ ਨੂੰ ਇਕ ਸਾਂਝਾ ਸਨੇਹਾ ਦਿਤਾ ਹੈ :—

**ਸਭਨਾ ਕਾ ਦਰਿ ਲੇਖਾ ਹੋਇ ॥**
**ਕਰਣੀ ਬਾਝਹੁ, ਤਰੈ ਨ ਕੋਇ ॥** [ਪੰ. ੧੦੯

ਗਲ ਕੀ ਸਭ ਤੋਂ ਕੀਮਤੀ ਵਸਤੂ ਜੀਵ ਦੀ ਕਰਣੀ ਹੈ।

**ਕਰਣੀ ਕੁਤਾ ਦਰਿ ਫੁਰਮਾਨੁ ॥** [ਪੰ. ੩੫੦

ਸ਼ੇਖ ਫਰੀਦ ਜੀ ਨੇ ਵੀ ਮਨੁੱਖ ਨੂੰ ਅਜਿਹੇ ਭੁਲੇਖੇ ਤੋਂ ਚੇਤੰਨ ਕੀਤ ਹੈ :—

**ਫਰੀਦਾ ਚਾਰਿ ਗਵਾਇਆ ਹੰਢਿ ਕੈ,**
**ਚਾਰਿ ਗਵਾਇਆ ਸੰਮੈ ॥**
**ਲੇਖਾ ਰਬ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮ ॥** [ਪੰ. ੧੩੭੯

ਭਾਵ ਹੇ ਮਨੁੱਖ ਤੂੰ ਦਿਨ ਦੇ ਚਾਰ ਪਹਿਰ ਫਿਰ ਟੁਰ ਕੇ (ਖਾ ਪੀ ਕੇ) ਗੁਜ਼ਾਰ ਛਡੇ (ਅਤੇ) ਰਾਤ ਦੇ ਚਾਰ ਪਹਿਰ ਸੌਂ ਕੇ ਗਵਾ ਛੱਡੇ। ਤੇਰੇ ਪਾਸੋਂ ਰਬ ਲੇਖਾ ਮੰਗੇਗਾ, ਦਸ ਤੂੰ ਸੰਸਾਰ ਵਿਚ ਕਿਸ ਕੰਮ ਲਈ ਆਇਆ ਸੀ? ਭਾਵ ਵਿਅਰਥ ਹੀ ਜਨਮ ਗਵਾ ਲਿਆ ਹੈ। ਪਾਪ ਕਰਮ ਕਰਨ ਵੇਲੇ ਮਨੁੱਖ ਇਹ ਸੋਚਦਾ ਹੈ ਕਿ ਉਸ ਨੂੰ ਕੋਈ ਨਹੀਂ ਵੇਖਦਾ ਅਤੇ ਉਹ ਰਬ ਤੋਂ ਵੀ ਓਹਲਾ (ਲੁਕਾਅ) ਰਖਣ ਦਾ ਜਤਨ ਕਰਦਾ ਹੈ। ਮਨੁੱਖ ਦੀ ਫ਼ਿਤਰਤ ਹੈ ਕਿ ਮਾੜੇ ਕਰਮ ਕਰਕੇ ਮੁਕਰ ਜਾਂਦਾ ਹੈ ਜੋ ਹੋਰ ਪਾਪਾਂ ਦਾ ਭਾਗੀ ਬਣਦਾ ਹੈ। ਭਾਈ ਸਾਹਿਬ ਗੁਰਦਾਸ ਜੀ ਦੀ ਹੇਠ ਲਿਖੀ ਪੰਕਤੀ

ਅਤਿ ਨਿਮਰਤਾ ਦੀ ਪ੍ਰਤੀਕ ਹੈ :—

ਤੂੰ ਵੇਖਹਿ ਹਉ ਮੁਕਰਾਂ ਹਉ ਪਾਪੀ ਤੂੰ ਅੰਤਰਜਾਮੀ ॥
[ਵਾਰ ਭਾਈ ਗੁਰਦਾਸ ਜੀ

ਕਾਰੂੰ ਬਾਦਿਸ਼ਾਹ ਨੂੰ ਨਸੀਹਤ ਦਿੰਦਿਆਂ ਗੁਰੂ ਨਾਨਕ ਦੇਵ ਜੀ ਨੇ ਇਹ ਗਲ ਦ੍ਰਿੜ੍ਹ ਕਰਾਈ ਸੀ :—

ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ॥

ਰਾਵਨ ਕਿਤਨਾ ਵਡਾ ਰਾਜਾ ਸੀ, ਕਿਤਨਾ ਵਡਾ ਸ਼ਾਹੀ ਠਾਠ ਬਾਠ ਵਾਲਾ ਸੀ ਸੋਇਨੇ ਦੀ ਲੰਕਾ ਆਦਿ ਸੀ, ਪਰ ਅੰਤ ਉਸ ਦਾ ਹਸ਼ਰ ਕੀ ਹੋਇਆ

ਇਕੁ ਲਖੁ ਪੂਤ ਸਵਾ ਲਖੁ ਨਾਤੀ ॥
ਤਿਹ ਰਾਵਨ ਘਰਿ ਦੀਆ ਨਾ ਬਾਤੀ ॥ [ਪੰ. ੪੮

ਜੋ ਮਨੁੱਖ ਪੁਤਰ ਵਹੁਟੀ ਅਤੇ ਹੋਰ ਰਾਜ ਸਾਜ ਦਾ ਹੰਕਾਰ ਕਰਦਾ ਹੈ, ਉਸ ਤੋਂ ਅੰਤ ਵੇਲੇ ਲੇਖਾ ਮੰਗਿਆ ਜਾਂਦਾ ਹੈ, ਇਉਂ ਆਖ ਕੇ ਮਨੁੱਖ ਨੂੰ ਚੇਤੰਨ ਕੀਤਾ ਹੈ :—

ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥
ਠਾਕੁਰੁ ਲੇਖਾ ਮਗਨਹਾਰ ॥ [ਪੰ. ੧੧੯੬

ਅਸਲ ਵਿਚ ਮਨੁੱਖ ਜਦੋਂ ਦੁਨਿਆਵੀ ਕਾਰਾਂ ਵਿਹਾਰਾਂ ਵਿਚ ਲਗਿਆ ਮਾਇਕੀ ਫਲਾਂ ਨਾਲ ਲਦਿਆ ਜਾਂਦਾ ਹੈ, ਉਦੋਂ ਇਸ ਨੂੰ ਸਿਵਾਏ ਧਨ ਪਦਾਰਥ ਦੇ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਭਗਤ ਰਵਿਦਾਸ ਜੀ ਨੇ ਇਸ ਬਾਰੇ ਜੋ ਤਸਵੀਰ ਖਿਚੀ ਉਹ ਬੜੀ ਪ੍ਰਭਾਵਸ਼ਾਲੀ ਹੈ।

ਜ਼ੋਈ ਜੋਈ ਜੋਰਿਓ, ਸੋਈ ਸੋਈ ਫਾਟਿਓ ॥
ਝੂਠੇ ਬਨਜਿ ਉਠਿ ਹੀ ਗਈ ਹਾਟਿਓ ॥੨॥
ਕਹੁ ਰਵਿਦਾਸ ਭਇਓ ਜਬ ਲੇਖੋ ॥
ਜਇ ਜੋਈ ਕੀਨੋ, ਸੋਈ ਸੋਈ ਦੇਖਿਓ ॥ [ਪੰ. ੧੨੯੩

ਰੱਬੀ ਦਰਗਾਹ ਵਿਚ ਕਿਸੇ ਪ੍ਰਕਾਰ ਦਾ ਲਿਹਾਜ਼ ਨਹੀਂ ਚਲਦਾ, ਨਾ ਹੀ ਝੂਠੀਆਂ ਗਵਾਹੀਆਂ ਚਲਦੀਆਂ ਹਨ । ਇਸ ਲਈ ਗੁਰਸਿੱਖ ਪੁਤਰਾਂ ਨੂੰ ਪਰਮੇਸ਼ਰ ਅੱਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ :—

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰਿ ॥ [ਪੰ. ੨੬੧

ਸਿਵਾਏ ਗੁਰਮੁਖਾਂ ਦੇ ਸਭ ਪਾਸੋਂ ਲੇਖਾ ਮੰਗਿਆ ਜਾਂਦਾ ਹੈ । ਵਿਸ਼ੇਸ਼ ਕਰਕੇ ਨਿੰਦਕ ਇਸ ਦੇ ਭਾਗੀ ਹਨ :—

ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ
ਬਹੁ ਦੇਇ ਸਜਾਈ ॥ [ਪੰਨਾ ੩੧੬

ਲੇਖੇ ਤੋਂ ਛੁਟਣ ਦਾ ਇਕੋ ਇਕ ਵਸੀਲਾ ਹੈ ਸਤਿਗੁਰੂ ਦੀ ਸੇਵਾ :—

ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ
ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ,
ਫਿਰਿ ਲੇਖਾ ਮੰਗੈ ਨ ਕੋਇ ॥ [ਪੰ. ੩੦੬

ਜੇ ਦਿਲ ਦੀ ਪਵਿਤ੍ਰਤਾ ਹੋਵੇ ਤਾਂ ਲੇਖਾ ਦੇਣਾ ਸੌਖਾ ਹੈ :—

ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥
ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥
[ਪੰ. ੧੩੭੫



# ਹੋਣੀ ਨਹੀਂ ਟਲ ਸਕਦੀ

ਮਾਈ, ਹੋਨਹਾਰ ਸੋ ਹੋਈਐ ॥
ਰਾਚਿ ਰਹਿਓ ਰਚਨਾ ਪ੍ਰਭੁ ਅਪਨੀ,
ਕਹਾ ਲਾਭੁ ਕਹਾ ਖੋਈਐ ॥ [ਪੰ. ਪ੨

ਦਿਸਦੇ ਸੰਸਾਰ ਵਿੱਚ ਹੱਸਣਾ ਰੋਣਾ, ਗ਼ਮੀ-ਖ਼ੁਸ਼ੀ, ਦੁਖ-ਸੁਖ, ਮਾ
ਅਪਮਾਨ, ਨਫ਼ਾ-ਨੁਕਸਾਨ ਅਤੇ ਅਨੇਕ ਪ੍ਰਕਾਰ ਦੇ ਝਗੜੇ ਝੇੜੇ ਆ
ਸਭ ਉਸ ਰਚਨਹਾਰ ਦੀ ਇਛਾ ਅਨੁਸਾਰ ਹੋ ਰਹੇ ਹਨ। ਇਸ ਤ
ਜੀਵਾਂ ਦਾ ਜੰਮਣਾ ਮਰਨਾ ਭੀ ਉਸ ਪ੍ਰਭੂ ਦੇ ਹੁਕਮ ਅਧੀਨ ਹੀ ਹੋ ਰਿ
ਹੈ। ਭਟਕਣ ਦੀ ਲੋੜ ਨਹੀਂ ਉਸ ਪਰਮੇਸ਼ਰ ਦੀ ਕੁਦਰਤਿ ਨੂੰ ਕੋਈ ਨ
ਜਾਣ ਸਕਦਾ। ਜਦੋਂ ਜੀਵ ਨੂੰ ਗੁਰੂ ਦੀ ਕਿਰਪਾ ਨਾਲ ਦਿਬ-ਦ੍ਰਿ
ਪ੍ਰਾਪਤ ਹੋ ਜਾਂਦੀ ਹੈ, ਫਿਰ ਇਸ ਦੀ ਸੁਰਤਿ ਦੁਖ ਸੁਖ ਨੂੰ ਸਮਾਨ ਸਮਝ
ਲਗ ਜਾਂਦੀ ਹੈ। ਭਾਵੇਂ ਮਨੁੱਖ ਕਿਤਨਾ ਟਿਲ ਲਾ ਲਵੇ ਪਰ ਜਦੋਂ ਮੌ
ਆਉਣੀ ਹੈ ਤਾਂ ਉਸ ਨੂੰ ਕੋਈ ਟਾਲ ਨਹੀਂ ਸਕਦਾ। ਇਸ ਬਾਰੇ ਇ
ਸਾਖੀ ਪ੍ਰਸਿਧ ਹੈ—

ਇਕ ਹਕੀਮ ਨੇ ਚਕਿਤਸਾ ਸ਼ਾਸਤ੍ਰ ਅਤੇ ਹੋਰ ਕਈ ਗ੍ਰੰਥ ਹਿਕ
ਦੇ ਪੜ੍ਹੇ। ਉਪਰੰਤ ਜੰਗਲ ਵਿਚ ਜਾ ਕੇ ਪ੍ਰਮੇਸ਼ਰ ਦੀ ਤਪੱਸਿਆ ਕ
ਲਗਾ। ਭਗਵਾਨ ਨੇ ਪ੍ਰਸੰਨ ਹੋ ਕੇ ਦਰਸ਼ਨ ਦਿਤਾ ਅਤੇ ਕਿਹਾ ਵਰ ਮੰ
ਇਸ ਹਕੀਮ ਨੇ ਕਿਹਾ, ਹੇ ਭਗਵਾਨ! ਮੇਰੀ ਦਵਾਈ ਦੇ ਅੰਦਰ ਐ
ਸਤਿਆ ਹੋਵੇ ਕਿ ਜਿਸ ਬੀਮਾਰ ਦੇ ਅੰਦਰ ਚਲੀ ਜਾਵੇ, ਭਾਵੇਂ ਕੈਸੀ
ਬੀਮਾਰੀ ਹੋਵੇ, ਉਹ ਦੂਰ ਹੋ ਜਾਵੇ। ਭਗਵਾਨ ਨੇ ਕਿਹਾ, 'ਤਥਾ ਅਸ
ਭਾਵ ਤੈਸੇ ਹੀ ਹੋਵੇਗਾ। ਤਦ ਉਹ ਹਕੀਮ ਹਿਕਮਤ ਕਰਨ ਲਗਾ, ਰੋਗੀ
ਦੇ ਬੜੇ ਬੜੇ ਰੋਗ ਤਿਸ ਨੇ ਦੂਰ ਕੀਤੇ, ਤਿਸਦਾ ਦੁਨੀਆਂ ਅੰਦਰ ਬ
ਜਸ ਫੈਲ ਗਿਆ। ਇਕ ਸਮੇਂ ਉਸ ਨਗਰ ਦੇ ਰਾਜੇ ਦਾ ਪੁਤਰ ਬ

ਤੇ ਸੱਪ ਦੋਹਾਂ ਦਾ ਸਰੂਪ ਸੀ ਬਲਵਾਨ ਮਾਇਆ ਹੈ :—

੧. ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ [ਪੰ. ੪੮੦

੨. ਮਾਇਆ ਅਗਨਿ ਸਭ ਇਕੋ ਜਿਹੀ ।
ਕਰਤੈ ਖੇਲੁ ਰਚਾਇਆ ॥ [ਪੰ.੯੨੧

ਹਾੜ ਦਾ ਮਹੀਨਾ ਉਨ੍ਹਾਂ ਜੀਵ ਇਸਤ੍ਰੀਆਂ ਨੂੰ ਤਪਸ਼ ਵਾਲਾ ਲਗਦਾ ਹੈ, ਜਿਨ੍ਹਾਂ ਕੋਲ ਹਰੀ ਪਤੀ ਨਹੀਂ ਹੁੰਦਾ ਅਤੇ ਉਹ ਜਗਜੀਵਨ ਪੁਰਖ ਦੀ ਟੇਕ ਛਡ ਕੇ ਮਨੁੱਖ ਦੀ ਆਸ ਤੇ ਰਹਿੰਦੀਆਂ ਹਨ । ਜੇ ਗਿਆਨ ਰੂਪੀ ਅੱਖਾਂ ਨਾਲ ਵੇਖੀਏ ਤਾਂ ਠਾਕੁਰ ਨੂੰ ਛੋੜ ਕੇ ਦਾਸੀ ਦੀ ਸੇਵਾ ਕਰਨੀ, ਦੂਈ ਦੀ ਦੀਵਾਰ ਖੜੀ ਕਰਨੀ ਹੈ । ਦਵੈਤ ਭਾਵਨਾ ਕਰਕੇ ਹੀ ਮਨੁੱਖ ਨੂੰ ਖਰਾਬ ਹੋਣਾ ਪੈਂਦਾ ਹੈ ਅਤੇ ਸਿੱਟਾ ਇਹ ਨਿਕਲਦਾ ਹੈ ਕਿ ਅੰਤ ਇਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ। 'ਫੇੜੇ ਕਾ ਦੁਖੁ ਸਹੈ ਜੀਉ' । (ਪੰ: ੧੧੯੩) ਅਨੁਸਾਰ ਕੀਤੇ ਹੋਏ ਮੰਦੇ ਕਰਮਾਂ ਦਾ ਦੁਖ ਭੋਗਣਾ ਹੀ ਪੈਂਦਾ ਹੈ, ਕਿਉਂ ਕਿ 'ਜੇਹਾ ਬੀਜੈ ਸੁ ਲੁਣੈ, ਮਥੈ ਜੋ ਲਿਖਿਆਸੁ' ਦਾ ਅਟਲ ਨੇਮ ਕਿਸੇ ਦਾ ਲਿਹਾਜ਼ ਨਹੀਂ ਕਰਦਾ । ਮਨੁੱਖੀ ਸਰੀਰ ਇਕ ਤਰ੍ਹਾਂ ਕਰਮਾਂ ਦੀ ਭੂਮੀ ਹੈ। ਇਸ ਵਿਚ ਜਿਹੋ ਜਿਹਾ ਬੀਜ ਕੋਈ ਬੀਜਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ :

ਜੇਸਾ ਬੀਜੇ ਸੋ ਲੁਣੈ, ਜੇਹਾ ਪੁਰਬਿ ਕਿਨੈ ਬੋਇਆ ॥ [ਪੰ. ੩੦੯

ਗੁਰਦੇਵ ਜੀ ਦਾ ਹੁਕਮ ਹੈ—

੧. ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨੁ ਹੋਇ ਤੁਮਾਰਾ ਕਾਮੁ ॥
[ਪੰ. ੧੭੬

੨. ਕਰਮ ਭੂਮਿ ਹਰਿ ਨਾਮੁ ਬੋਇ, ਅਉਸਰੁ ਦੁਲਭਾਇਆ ॥
[ਪੰ. ੮੧੨

੩. ਧਰਮੁ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥
ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥ [ਪੰ. ੪੧੮

ਜੇ 'ਸਭੇ ਰੁਤੀ ਚੰਗੀਆਂ, ਜਿਤੁ ਸਚੇ ਨੇਹੁ' ਵਾਲਾ ਉਪਦੇਸ਼ ਚੇਤੇ ਹੋਵੇ ਤਾਂ, ਗਰਮੀ, ਸਰਦੀ ਜਾਂ ਖੁਲ੍ਹੀ ਬਹਾਰ, ਰੁਤਿ ਆਦਿ ਕਿਸੇ ਨੂੰ ਉਡੀਕਣ ਦੀ ਲੋੜ ਨਹੀਂ ਪੈਂਦੀ। ਪਰ ਜਿਹੜਾ ਮਨੁਖ ਕੰਡੇ ਬੀਜ ਕੇ ਫੁਲਾਂ ਦੀ ਆਸ ਰਖੇ, ਬਿਖ ਬੀਜ ਕੇ ਅੰਮ੍ਰਿਤ ਮੰਗੇ, ਕਿਕਰ ਬੀਜ ਕੇ ਬਿਜੌਰੀ-ਦਾਖ ਲੋੜਦਾ ਹੋਵੇ, ਉਸ ਦਾ ਮਨੋਰਥ ਪੂਰਾ ਹੋਣਾ ਸੰਭਵ ਨਹੀਂ। ਇਹੋ ਕਾਰਨ ਹੈ ਕਿ ਉਮਰ ਰੂਪੀ ਰਾਤ ਜਦੋਂ ਅਜਾਈਂ ਗੁਜ਼ਰ ਗਈ, ਤਾਂ ਜੀਵ ਇਸਤ੍ਰੀ ਪਸ਼ਚਾਤਾਪ ਕਰਨ ਲਗੀ, ਪਰ ਹੁਣ ਕੀ ਬਣੇ 'ਅਬ ਪਛਤਾਏ ਕਿਆ ਹੋਤ, ਜਬ ਚਿੜੀਆਂ ਚੁਗ ਗਈਂ ਖੇਤ'। ਗੁਰਬਾਣੀ ਵਿਚ ਇਹ ਮੁਹਾਵਰਾ ਇਸ ਤਰ੍ਹਾਂ ਵਰਤਿਆ ਹੋਇਆ ਮਿਲਦਾ ਹੈ—

੧. ਫਿਰਿ ਫਿਰਿ ਫਾਹੀ ਫਾਸੈ ਕਊਆ ॥
ਫਿਰ ਪਛਤਾਨਾ, ਅਬ ਕਿਆ ਹੂਆ ॥ [ਪੰ. ੯੩੫

੨. ਨਰਪਤਿ ਰਾਜੇ ਰੰਗ ਰਸ ਮਾਣਹਿ,
ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
ਧਰਮ ਰਾਇ ਸਿਰਿ ਡੰਡੁ ਲਗਾਨਾ,
ਫਿਰਿ ਪਛੁਤਾਨੇ ਹਥ ਫਲਘਾ ॥ [ਪੰ ੭੩੧

ਅਸਲ ਵਿਚ ਜਿਨ੍ਹਾਂ ਨੂੰ ਸਾਈਂ ਨਾਲ ਮਿਲਾਪ ਕਰਾਉਣ ਵਾਲੇ ਮਹਾਂਪੁਰਖ ਦਾ ਮਿਲਾਪ ਹੁੰਦਾ ਹੈ ਉਹ ਸੱਚੀ ਦਰਗਾਹ ਵਿਚ ਖਲਾਸੀ ਪਾਂਦੇ ਹਨ, ਕਿਉਂਕਿ ਨਾਮ ਤੋਂ ਵਿਹੂਣਾ ਜੋ ਜੀਊਣਾ ਹੈ, ਉਹ ਸਾਰਾ ਹੀ ਵਿਅਰਥ ਜਾਂਦਾ ਹੈ। ਇਸ ਲਈ ਗੁਰਬਾਣੀ ਵਿਚ ਮੁੜ ਮੁੜ ਇਹੋ ਆਦੇਸ਼ ਦਿਤਾ ਗਿਆ ਹੈ ਕਿ ਗੁਰੂ ਦੀ ਓਟ ਪਕੜੋ, ਗੁਰੂ ਦੀ ਦੀਖਿਆ ਮਨ ਵਿਚ ਵਸਾਉ

ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥
ਗੁਰ ਦੀਖਿਆ ਜਿਹ ਮਨਿ ਬਸੈ, ਨਾਨਕ, ਮਸਤਿਕ ਭਾਗੁ ॥ [ਪੰ. ੨੯੦

ਅੰਤ ਵਿਚ ਗੁਰੂ ਮਹਾਰਾਜ ਨੇ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਆਪਣੀ ਕਿਰਪਾ ਕਰੋ ਕਿ ਸਾਡੇ ਹਿਰਦੇ ਵਿਚ ਤੇਰੇ ਦਰਸ਼ਨ ਦੀ ਪਿਆਸ ਲਗੀ ਰਹੇ, ਕਿਉਂਕਿ ਦਰਸ਼ਨ ਤੋਂ ਬਿਨਾਂ ਧੀਰਜ (ਸਬਰ) ਨਹੀਂ

ਆਉਂਦਾ। ਵੇਖੋ ਗੁਰੂ ਸਾਹਿਬ ਕਿਤਨੀ ਬ੍ਰਿਹੋ ਵਾਲੀ ਜੋਦੜੀ ਕਰ ਰਹੇ ਹਨ:

੧. ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ।੧।ਰਹਾਉ ।
ਸਿਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ॥
ਪ੍ਰਭ, ਤੁਮ੍ਰੇ ਦਰਸ ਬਿਨੁ, ਸੁਖੁ ਨਾਹੀ ।੧।
ਵਰਤ ਨੇਮ ਸੰਜਮ ਕਰਿ ਥਾਕੇ ॥
ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥ [ਪੰ. ੪੦੮

੨. ਬਿਨੁ ਮਿਲਬੇ ਸਾਂਤਿ ਨ ਊਪਜੈ, ਤਿਲੁ ਪਲੁ ਰਹਣੁ ਨ ਜਾਇ ॥
ਹਰਿ ਸਾਧਹ ਸਰਣਾਗਤੀ, ਨਾਨਕ ਆਸ ਪੁਜਾਇ ॥ [ਪੰ. ੯੧੮

੩. ਬਿਨ ਮਿਲਬੈ ਨਾਹੀ ਸੰਤੋਖਾ, ਪੇਖ ਦਰਸਨੁ ਨਾਨਕ ਜੀਜੈ ॥
[ਪੰ. ੧੩੨੧

ਜਦੋਂ ਦਰਸਨ-ਪਿਆਸੀ ਦੀ ਅਜਿਹੀ ਆਤਮਿਕ ਸਥਿਤੀ ਹੋ ਜਾਵੇ, ਤਾਂ ਸਹੀ ਅਰਥਾਂ ਵਿਚ ਸੋਝੀ ਆਉਂਦੀ ਹੈ। ਇਸ ਤਰ੍ਹਾਂ ਹਾੜ ਦਾ ਮਹੀਨਾ ਉਸੇ ਜੀਵ ਇਸਤ੍ਰੀ ਨੂੰ ਹੀ ਸੋਹਣਾ ਲਗਦਾ ਹੈ ਜਿਸ ਦੇ ਮਨ ਵਿਚ ਹਰੀ ਦੇ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ।

ਸਾਵਣਿ, ਸਰਸੀ ਕਾਮਣੀ, ਚਰਣ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ, ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥ ਵਣੁ ਤ੍ਰਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ, ਹੰਉ ਤਿਨਕੈ ਸਦ ਬਲਿਹਾਰ ॥ ਨਾਨਕ, ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿਹਾਰੁ ॥ ੬ ॥

# ਉਚਾਰਨ ਸੇਧ

**ਬਿੰਦੀ ਸਹਿਤ**—ਸਿਉਂ, ਹਉਂ।

**ਪਦ-ਅਰਥ**—ਸਾਵਣਿ—ਸਾਵਣ (ਦੇ ਮਹੀਨੇ) ਵਿਚ। ਸਰਸੀ—ਹਰੀ ਭਰੀ ਪ੍ਰਸੰਨ। ਕਾਮਣੀ-ਜੀਵ ਇਸਤ੍ਰੀ। ਰਤਾ—ਰੰਗਿਆ ਗਿਆ। ਸਚ ਰੰਗਿ—ਸਚੇ ਦੇ ਪਿਆਰ ਵਿਚ। ਅਧਾਰੁ—ਆਸਰਾ। ਬਿਖਿਆ ਰੰਗ—ਮਾਇਆ ਦੇ ਰੰਗ ਤਮਾਸ਼ੇ। ਕੂੜਾਵਿਆ—ਕੂੜੇ। ਛਾਰੁ—ਸੁਆਹ। ਵਣੁ ਤਿਣੁ—ਬਨ ਤੇ ਘਾਹ ਭਾਵ ਸਾਰੀ ਬਨਸਪਤੀ। ਮਉਲਿਆ—ਖਿੜਿਆ ਹੋਇਆ। ਪੀਵਣਹਾਰੁ-ਪੀਵਣੇ ਵਾਲਾ। ਕਰਮਿ-ਬਖਸ਼ਿਸ਼ ਨਾਲ। ਮਇਆ ਦਇਆ, ਕ੍ਰਿਪਾ। ਉਰਿ—ਹਿਰਦੇ ਵਿਚ।

**ਅਰਥ**—ਸਾਵਣ (ਦੇ ਮਹੀਨੇ ਵਿਚ ਉਹ ਜੀਵ ਰੂਪ) ਇਸਤ੍ਰੀ ਹਰੀ ਭਰੀ (ਕਾਵ ਖਿੜੀ) ਰਹਿੰਦੀ ਹੈ (ਜਿਸ ਦਾ ਪ੍ਰਭੂ ਪਤੀ ਦੇ ਚਰਨ ਕਮਲਾਂ ਨਾਲ ਪਿਆਰ (ਹੁੰਦਾ ਹੈ)। (ਉਸ ਦਾ) ਮਨ ਅਤੇ ਤਨ ਸੱਚੇ (ਭਾਵ ਸਦਾ ਰਹਿਣ ਵਾਲੇ ਸਾਹਿਬ) ਦੇ ਰੰਗ ਵਿਚ ਰੰਗਿਆ ਰਹਿੰਦਾ ਹੈ (ਅਤੇ ਅਕਾਲ ਪੁਰਖ ਦਾ) ਇਕੋ ਨਾਮ ਹੀ (ਉਸ ਦਾ ਜੀਵਨ) ਆਸਰਾ (ਬਣ ਜਾਂਦਾ ਹੈ)। ਮਾਇਆ ਦੇ ਰੰਗ (ਤਮਾਸ਼ੇ) ਕੂੜੇ ਹਨ (ਅਤੇ ਉਸ ਨੂੰ ਇਹ) ਸਾਰੇ ਸੁਆਹ (ਵਾਂਗ ਭਾਵ ਨਾਸ਼ਵੰਤ) ਦਿਸਦੇ ਹਨ। (ਉਸ) ਪ੍ਰਭੂ ਦੇ ਅੰਮ੍ਰਿਤ-ਨਾਮ ਦੀ ਸੁੰਦਰ ਅਤੇ ਅਨੰਦਮਈ ਧਾਰਾ ਨੂੰ ਸਾਧੂ ਨਾਲ ਮਿਲਕੇ ਪੀਣ ਵਾਲਾ (ਬਣ ਸਕੀਦਾ ਹੈ)। (ਉਸ ਪ੍ਰਭ ਦਾ) ਸੰਗ ਕਰਕੇ ਸਾਰੀ ਬਨਸਪਤੀ ਖਿੜੀ (ਹੋਈ ਹੈ)। (ਉਹ ਪ੍ਰਭੂ) ਸਰਬ ਸਕਤੀਵਾਨ ਵਿਆਪਕ ਅਤੇ ਬੇਅੰਤ ਹੈ। (ਉਸ ਸਮਰਥ) ਪ੍ਰਭੂ ਨੂੰ ਮਿਲਣ ਲਈ (ਹਰੇਕ ਦਾ) ਮਨ ਲੋਚਦਾ ਹੈ (ਪਰ ਉਹ) ਮਿਲਾਵਣ ਵਾਲਾ (ਆਪਣੀ) ਬਖ਼ਸ਼ਿਸ਼ ਨਾਲ (ਹੀ ਮਿਲਾਉਂਦਾ ਹੈ)। (ਹੇ ਭਾਈ !) ਜਿਨ੍ਹਾਂ (ਜਗਿਆਸੂ ਰੂਪ) ਸਖੀਆਂ ਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ਮੈਂ ਉਨ੍ਹਾਂ ਤੋਂ ਸਦਾ ਸਦਕੇ ਤੇ ਕੁਰਬਾਨ (ਜਾਂਦਾ ਹਾਂ)। ਨਾਨਕ (ਗੁਰੂ ਜੀ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ਜੀ ! (ਮੇਰੇ ਉਤੇ ਵੀ) ਆਪਣੀ

ਕਿਰਪਾ ਕਰ (ਕਿਉਂਕਿ ਤੂੰ ਆਪ ਹੀ) ਸ਼ਬਦ ਦੁਆਰਾ (ਜਗਿਆਸੂਆਂ ਨੂੰ) ਸਵਾਰਨ ਵਾਲਾ ਹੈਂ। (ਗੁਰਦੇਵ ਫੁਰਮਾਉਂਦੇ ਹਨ ਕਿ) ਸਾਵਣ (ਦਾ ਮਹੀਨਾ) ਉਨ੍ਹਾ ਸੁਹਾਗਣਾਂ (ਪਤੀ-ਪ੍ਰੇਮ ਵਾਲੀਆਂ) ਇਸਤ੍ਰੀਆਂ ਲਈ (ਅਨੰਦਦਾਇਕ ਹੈ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ (ਅੰਮ੍ਰਿਤ ਰੂਪ) ਨਾਮ ਹਾਰ (ਵਾਂਗ ਪਰੋਤਾ ਹੋਇਆ ਹੈ)। ੯।

# ਅਰਥ ਭੇਦ ਅਤੇ ਨਿਰਣੈ

**ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ ॥**

ਇਸ ਪੰਗਤੀ ਵਿਚ 'ਕਰਮਿ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ—ਇਕ ਕਰਮ ਦੁਆਰਾ, ਦੂਜਾ ਬਖਸ਼ਿਸ਼ ਦੁਆਰਾ, ਜਿਵੇਂ ਕਿ ਹੇਠ ਲਿਖੇ ਸਟੀਕਾਂ ਵਿਚ ਦਰਜ ਹਨ—

੧. ਹਰੀ ਕੋ ਮਿਲਣੇ ਕੋ ਬਹੁਤ ਜਨੋਂ ਕਾ ਮਨ ਚਾਹੁਤਾ ਹੈ ਪਰੰਤੂ ਸ਼ੁਭ ਕਰਮ ਮੇਲਨੇ ਵਾਲੇ ਹੈਂ। [ਫ. ਸ.

੨. ਉਸ ਹਰੀ ਨੂੰ ਮਿਲਣ ਵਾਸਤੇ ਜਗਿਆਸੂਆਂ ਦਾ ਮਨ ਲੋਚਦਾ ਰਹਿੰਦਾ ਹੈ ਪਰ ਪੂਰਬਲੇ ਕਰਮ ਹੀ ਉਸ ਨਾਲ ਮਿਲਾਵਣ ਵਾਲੇ ਹਨ। [ਸੰ. ਸ.

੩. ਮੇਰਾ ਮਨ ਬੀ ਵਾਹਿਗੁਰੂ ਦੇ ਮਿਲਨ ਨੂੰ ਲੋਚਦਾ ਹੈ (ਪਰ) ਮਿਲਾਵਣਾ (ਉਸ ਪ੍ਰਭੂ ਨੇ ਆਪਣੀ ਹੀ) ਬਖਸ਼ਿਸ਼ ਦੇ ਵਸੀਲੇ ਹੈ। [ਸੰ. ਪੋ.

੪. ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ ਪਰ ਉਹ ਪ੍ਰਭੂ ਹੀ ਆਪਣੀ ਮਿਹਰ ਨਾਲ ਮਿਲਾਣ ਦੇ ਸਮਰਥ ਹੈ। [ਦਰਪਣ

**ਨਿਰਣੈ**—ਇਥੇ 'ਕਰਮ' ਪਦ ਸੰਸਕ੍ਰਿਤ ਭਾਸ਼ਾ ਵਾਲਾ ਨਹੀਂ ਜਿਸ ਦੇ ਅਰਥ 'ਕੰਮ' ਹਨ। ਕਰਮਾਂ ਕਰਕੇ ਤਾਂ ਵਿਛੜੇ ਹਾਂ ਫਿਰ 'ਕਰਮ' ਮਿਲਾ-ਵਣਹਾਰ ਕਿਵੇਂ ਹੋ ਸਕਦੇ ਹਨ ? ਗੁਰਮਤਿ ਮੰਡਲ ਵਿਚ ਕਰਮ ਨਾਲੋਂ ਵਾਹਿਗੁਰੂ ਜੀ ਦੀ ਕਿਰਪਾ ਪਰਧਾਨ ਹੈ। ਫ਼ਾਰਸੀ ਤੇ ਅਰਬੀ ਭਾਸ਼ਾ ਵਿਚ

'ਕਰਮ' ਦੇ ਅਰਥ ਬਖਸ਼ਿਸ਼ ਹਨ। ਜਿਵੇਂ ਗੁਰਵਾਕ ਹੈ 'ਜਿਨ ਕਉ ਨਦਰਿ ਕਰਮੁ ਤਿਨ ਕਾਰ'। ਜੀਵਨ ਵਿਚ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਕਿਸੇ ਪ੍ਰਧਾਨ ਕਰਮ ਦਾ ਫਲ ਹੋ ਜਾਵੇ ਤਾਂ ਕੋਈ ਅਚੰਭੇ ਵਾਲੀ ਗਲ ਨਹੀਂ ਪਰ ਰਬੀ ਮਿਲਾਪ ਕਰਮਾਂ ਤੇ ਜ਼ੋਰ ਨਾਲ ਨਹੀਂ ਹੋ ਸਕਦਾ। ਇਹ ਬਖਸ਼ਿਸ਼ ਦਾ ਸੌਦਾ ਹੈ। ਬੇਸ਼ਕ ਕਿਸੇ ਦਾ ਮਨ ਹਰੀ ਮਿਲਣ ਲਈ ਪਿਆ ਤਰਸੇ ਪਰ ਆਪਣੇ ਆਪ ਕੋਈ ਕੀ ਕਰ ਸਕਦਾ ਹੈ ? ਕੁਝ ਵੀ ਨਹੀਂ। ਹਾਂ, ਵਾਹਿਗੁਰੂ ਜੀ ਦੀ ਬਖਸ਼ਿਸ਼ ਦਾ ਪਾਤਰ ਬਣਨ ਲਈ ਸ੍ਰੇਸ਼ਟ ਕਰਮ ਕਥਨੇ ਗੁਰੂ ਦੇ ਦਸੇ ਹੋਏ ਸ੍ਰੇਸ਼ਟ ਕਰਮ ਕਮਾਉਣੇ ਜ਼ਰੂਰੀ ਹਨ। ਪਰ ਨਿਰੇ ਫੋਕਟ ਕਰਮ ਰਬੀ ਮਿਲਾਪ ਦਾ ਵਸੀਲਾ ਨਹੀਂ। ਮਨੁੱਖ ਨੇ ਕਰਮ ਕਰਨੇ ਹਨ ਪਰ ਉਨ੍ਹਾਂ ਦਾ ਮਾਣ ਨਹੀਂ ਕਰਨਾ ਉਸ ਦੀ ਕਿਰਪਾ ਦਾ ਜਾਚਕ ਬਣਨਾ ਹੈ। ਮਿਲਣ ਵਿਚ ਨਿਰੀ ਆਪਣੀ ਮਰਜ਼ੀ ਨਹੀਂ ਚਲਦੀ ਮਿਲਾਪ ਮੇਲਣ ਵਾਲੇ ਦੀ ਇੱਛਾ ਤੇ ਨਿਰਭਰ ਕਰਦਾ ਹੈ। ਇਸੇ ਲਈ ਗੁਰਮਤਿ ਵਿਚ ਪ੍ਰਭੂ ਅਗੇ ਬੇਨਤੀ ਕਰਨ ਦੀ ਇਉਂ ਜਾਚ ਸਿਖਾਈ ਹੈ ਜੋ ਸਦਾ ਕਰਨੀ ਚਾਹੀਦੀ ਹੈ-

ਗਣਤੀ ਗਣੀ ਨ ਛੂਟੇ ਕਤਹੂ, ਕਾਚੀ ਦੇਹ ਇਆਣੀ ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸ ਨਿਰਾਲੀ ॥ [ਪੰ. ੭੪੮

## ਸਾਵਣ ਵਿਆਖਿਆ

ਜੇਠ ਹਾੜ ਦੀ ਗਰਮੀ ਨਾਲ ਝੁਲਸੇ ਹੋਏ ਸਰੀਰ ਪਾਣੀ ਦੀ ਬੂੰਦ ਬੂੰਦ ਲਈ ਪਿਆਸੇ ਤੇ ਵਿਆਕਲ ਹੋਏ ਰਹਿੰਦੇ ਹਨ। 'ਪਹਿਲਾਂ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ' ਅਨੁਸਾਰ ਪਾਣੀ ਸਰੀਰਕ ਤ੍ਰਿਪਤੀ ਦਾ ਇਕ ਵਿਸੇਸ਼ ਅੰਗ ਹੈ ਜਿਸ ਤੋਂ ਬਿਨਾਂ ਮਨੁਖ ਦਾ ਜੀਉਣਾ ਮਹਾਲ ਹੈ। ਚਲੋ ਮਨੁੱਖ ਨੇ ਤਾਂ ਖੂਹ ਨਲਕਿਆਂ ਦਰਿਆਵਾਂ ਤੇ ਸਰੋਵਰਾਂ ਤੋਂ ਜਲ ਨਾਲ ਆਪਣੀ ਪਿਆਸ ਬੁਝਾ ਲਈ ਬਬੀਹੇ ਦੀ ਪਿਆਸ ਤਾਂ ਫਿਰ ਵੀ ਨਾ ਲਥੀ। ਉਹ ਅਰਸ਼ਾਂ ਤੇ ਉਡਿਆ। ਸੁਆਂਤੀ ਬੂੰਦ ਪ੍ਰੇਮ ਪਿਆਰ ਵਿਚ 'ਪ੍ਰਿਓ ਪ੍ਰਿਓ ਕਰਨ ਲੱਗਾ। ਬਬੀਹੇ ਦੀ ਕੂਕ ਪੁਕਾਰ ਸੁਣੀ ਗਈ। ਅਰਸ਼ਾ ਤੋਂ ਮੂਸਲਾ

ਧਾਰ ਮੀਂਹ ਪੈਣਾ ਸੁਰੂ ਹੋਇਆ । ਟੋਏ ਟਿੱਬੇ ਭਰੇ ਗਏ ਸਰੋਵਰ ਨਕੋ ਨੱਕ ਭਰੇ ਹੋਏ ਵਹਿਣ ਲਗੇ ਦਰਿਆਵਾਂ ਵਿਚ ਹੜ ਆ ਗਏ, ਸਮੂਹ ਪੰਛੀਆਂ ਨੇ ਜਲ ਪੀ ਕੇ ਆਪਣੀ ਪਿਆਸ ਬੁਝਾ ਲਈ, ਪਰ ਬਬੀਹੇ ਦੀ ਪਿਆਸ ਫਿਰ ਵੀ ਦੂਰ ਨਾ ਹੋਈ । ਉਹ ਉਦੋਂ ਤਕ ਪ੍ਰਿਉ ਪ੍ਰਿਉ ਕਰਦਾ ਰਿਹਾ ਜਦੋਂ ਤਕ ਉਸ ਦੇ ਮੂੰਹ ਵਿਚ ਸਵਾਂਤੀ ਬੂੰਦ ਨਾਂਹ ਪਈ ।

ਸਿਆਣੇ ਆਖਦੇ ਨੇ, ਬੱਚਾ ਉਦੋਂ ਰੋਂਦਾ ਹੈ ਜਦੋਂ ਉਸ ਨੂੰ ਭੁੱਖ ਲਗਦੀ ਹੈ । ਜਦੋਂ ਬੱਚਾ ਰੋਂਦਾ ਹੈ ਉਦੋਂ ਮਾਂ ਦੇ ਥਣਾਂ ਵਿਚ ਆਪ ਮੁਹਾਰੇ ਦੁੱਧ ਆ ਜਾਂਦਾ ਹੈ । ਉਹ ਝਟ ਬੱਚੇ ਨੂੰ ਚੁੱਕ ਕੇ ਛਾਤੀ ਨਾਲ ਲਾਉਂਦੀ ਹੈ, ਉਹ ਚੁੱਪ ਕਰ ਜਾਂਦਾ ਹੈ । ਗੁਰਬਾਣੀ ਵਿਚ ਇਸ ਦਾ ਪ੍ਰਮਾਣ ਵੀ ਦਿਤਾ ਹੋਇਆ ਹੈ—

**ਖੀਰ ਅਧਾਰਿ ਬਾਰਿਕ ਜਬ ਹੋਤਾ, ਬਿਨੁ ਖੀਰੈ, ਰਹਨੁ ਨ ਜਾਈ ॥**
**ਸਾਰਿ ਸਮ੍ਹਾਲਿ, ਮਾਤਾ ਮੁਖਿ ਨੀਰੈ, ਤਬ ਓਹੁ ਤ੍ਰਿਪਤਿ ਅਘਾਈ ॥**
**[ਪੰ. ੧੨੬੬**

ਇਸੇ ਤਰ੍ਹਾਂ ਬਬੀਹੇ ਦੀ ਪੁਕਾਰ ਸੁਣ ਕੇ ਬਦਲ ਵਰ੍ਹਦੇ ਹਨ—ਚਾਤ੍ਰਿਕ ਚਿਤਵਤ, ਬਰਸਤ ਮੇਂਹ' । (ਪੰ. ੭੦੨) ਦੀ ਮਿਸਾਲ ਪਾਠਕਾਂ ਦੇ ਸਾਹਮਣੇ ਹੈ । ਜਿਵੇਂ ਚਾਤ੍ਰਿਕ ਜਲਨਿਧ ਪਿਆਰ ਵਿਚ ਇਕ ਰਸ ਹੋ ਕੇ ਟੇਰਦਾ ਹੈ, ਤਿਵੇਂ ਜੀਵ ਰੂਪ ਵਿਜੋਗਣ ਇਸਤ੍ਰੀ ਪ੍ਰੀਤਮ ਮਿਲਾਪ ਲਈ ਕੀਰਨੇ ਪਾਉਂਦੀ ਹੈ । ਇਸ ਦ੍ਰਿਸ਼ ਨੂੰ ਵੀ ਗੁਰਬਾਣੀ ਵਿਚ ਵੀ ਅੰਕਿਤ ਕੀਤਾ ਗਿਆ ਹੈ—

**ਹਰਿ ਕੀ ਪਿਆਸ, ਪਿਆਸੀ ਕਾਮਨਿ, ਦੇਖਉ ਰੈਨਿ ਸਬਾਈ ॥**
**ਸ੍ਰੀ ਧਰ ਨਾਥ ਮੇਰਾ ਮਨੁ ਲੀਨਾ, ਪ੍ਰਭ ਜਾਨੈ ਪੀਰ ਪਰਾਈ ॥**
**[ਪੰ. ੧੨੩੨**

ਸਾਵਣ ਦਾ ਮਹੀਨਾ ਸੁਹਾਗਣਾਂ ਭਾਗਣਾਂ ਨੂੰ ਬੜਾ ਸੁਖਦਾਈ ਤੇ ਸੁਆਦਲਾ ਲਗਦਾ ਹੈ ਕਿਉਂਕਿ 'ਘਣ ਵਰਸਹਿ ਰੁਤਿ ਆਏ' ਦਾ ਦ੍ਰਿਸ਼ ਬਹੁਤ ਪ੍ਰਭਾਵਸ਼ਾਲੀ ਹੁੰਦਾ ਹੈ । ਜਿਸ ਜੀਵ ਇਸਤ੍ਰੀ ਦਾ ਪਤੀ-ਪਰਮੇਸ਼ਰ ਦੇ ਚਰਨ ਕਮਲਾਂ ਨਾਲ ਪਿਆਰ ਹੋਵੇ, ਉਸ ਨੇ ਹਰਸੀ ਸਰਸੀ ਹੋਣਾ ਹੀ

ਹੋਇਆ, ਕਿਉਂਕਿ ਉਸ ਦਾ ਮਨ ਤੇ ਤਨ ਸੱਚੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ। ਉਸ ਨੇ ਕੇਵਲ ਨਾਮ ਨੂੰ ਹੀ ਆਪਣਾ ਜੀਵਨ ਅਧਾਰ ਬਣਾ ਲਿਆ ਹੁੰਦਾ ਹੈ।

ਅਜਿਹਾ ਸੋਹਾਗ ਤੇ ਸੁਹਾਗਣੀ ਦੋਵੇਂ ਹੀ ਮੱਥਾ ਟੇਕਣ ਜੋਗ ਹਨ ਪਰ ਪਹਿਲਾਂ ਇਨ੍ਹਾਂ ਦੋਹਾਂ ਦੀ ਪਛਾਣ ਵੀ ਹੋਣੀ ਚਾਹੀਦੀ ਹੈ। ਸੁਹਾਗਣੀ ਦੀ ਨਿਸ਼ਾਨੀ ਕੀ ਹੈ ? ਗੁਰੂ ਮਹਾਰਾਜ ਨੇ ਆਪੇ ਪ੍ਰਸ਼ਨ ਕਰਕੇ ਉੱਤਰ ਵੀ ਦਿਤਾ ਹੈ—

**ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ,**
**ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ ॥** [ਪੰ. ੭੮੫

'ਠਾਕਰੁ ਏਕੁ ਸਬਾਈ ਨਾਰਿ' ਦੇ ਮੁਤਾਬਿਕ ਸਾਰੇ ਜੀਵ ਇਸਤ੍ਰੀਆਂ ਹੀ ਹਨ, ਪਰ ਪਤਾ ਨਹੀਂ ਇਨ੍ਹਾਂ ਇਸਤ੍ਰੀਆਂ ਵਿਚੋਂ ਸ਼ਹੁ ਨੂੰ ਕਿਹੜੀ ਇਸਤ੍ਰੀ ਪਿਆਰੀ ਲਗਦੀ ਹੈ। ਅਸਲੀ ਜੀਵ ਨਾਰੀ ਉਹੀ ਹੈ ਜੋ ਪਤੀ ਪ੍ਰਭੂ ਨੂੰ ਪਿਆਰੀ ਹੈ ਅਤੇ ਸੰਸਾਰ ਉਤੇ ਉਸੇ ਦਾ ਆਇਆ ਹੀ ਸਫਲ ਹੈ—

**ਗੁਰਪ੍ਰਸਾਦਿ ਸਿਮਰਤ ਰਹੈ, ਜਾਹੂ ਮਸਤਕਿ ਭਾਗ ॥**
**ਨਾਨਕ ਆਏ ਸਫਲ ਤੇ, ਜਾ ਕਉ ਪ੍ਰਿਅਹਿ ਸੁਹਾਗ ॥** [ਪੰ. ੨੫੪

ਅਜਿਹੀ ਜੀਵ ਇਸਤ੍ਰੀ ਦੇ ਹਿਰਦੇ ਅੰਦਰ ਇਹ ਲੋਚਾ ਹੁੰਦੀ ਹੈ, ਜਿਵੇਂ ਕਿ ਭਾ. ਸਾ. ਗੁਰਦਾਸ ਜੀ ਨੇ ਵਰਣਨ ਕੀਤਾ ਹੈ—

ਕਬ ਲਗ ਮਸਤਕਿ ਚਰਨ ਰਜ, ਦਰਸੁ ਦਇਆ ਦ੍ਰਿਗਨ ਕਬ ਦੇਖਉ।

ਅਰਥ—(ਸ੍ਰੀ ਗੁਰੂ ਜੀ ਦੇ) ਚਰਨਾਂ ਦੀ ਧੂੜੀ (ਮੇਰੇ) ਮਥੇ ਉਤੇ ਕਦੋਂ ਲਗੇਗੀ ? ਅਤੇ ਦਇਆ (ਸਰੂਪ ਸਤਿਗੁਰੂ ਜੀ ਦਾ) ਦਰਸ਼ਨ ਅੱਖਾਂ ਨਾਲ ਕਦੋਂ ਵੇਖਾਂਗੀ ?

ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ, ਕਬ ਰਸਨਾ ਬੇਨਤੀ ਬਿਸੇਖਉ ॥

ਅਰਥ—(ਸ੍ਰੀ ਗੁਰੂ ਜੀ ਦੇ) ਅੰਮ੍ਰਿਤ ਰੂਪ ਬਚਨ (ਮੈਂ ਆਪਣੇ) ਕੰਨਾਂ ਨਾਲ ਕਦੋਂ ਸੁਣਾਂਗੀ ਅਤੇ [ਬਿਸੇਖਉ] ਵਿਸ਼ੇਸ਼ ਕਰਕੇ, (ਆਪਣੀ) ਜੀਭ (ਨਾਲ ਗੁਰੂ ਜੀ ਦੇ ਅਗੇ) ਕਦੋਂ ਬੇਨਤੀ ਕਰਾਂਗੀ ?

ਕਬ ਕਰਉ ਡੰਡਉਤਿ ਬੰਦਨਾ, ਪਗਨੁ ਪਰਿਕ੍ਰਮਾਦਿ ਪੁਨਿ ਰੇਖਉ ॥

ਅਰਥ—(ਸ੍ਰੀ ਗੁਰੂ ਜੀ ਦੇ) ਚਰਨਾਂ ਉਤੇ ਕਦੋਂ ਡੰਡੌਤ ਬੰਦਨਾਂ ਕਰਾਂਗੀ ਅਤੇ ਪਰਕ੍ਰਮਾਂ ਦੀ ਰੇਖਾ ਤੇ ਕਦੋਂ ਤੁਰਾਂਗੀ (ਅਰਥਾਤ ਪਰਦਖਨਾ ਕਦੋਂ ਕਰਾਂਗੀ)।

ਪ੍ਰੇਮ ਭਗਤਿ ਪ੍ਰਤੱਛ ਪ੍ਰਾਨਪਤਿ, ਗਿਆਨ ਧਿਆਨ ਜੀਵਨ ਪਦ ਲੇਖਉ ॥

ਅਰਥ—(ਜੋ) ਪ੍ਰਾਣ ਪਤੀ ਜੀ ਦੀ ਪ੍ਰੇਮਾ ਭਗਤੀ ਹੈ, (ਉਹ ਮੈਨੂੰ ਕਦੋਂ) ਪ੍ਰਤੱਖ (ਹੋਵੇਗੀ, ਜਿਸ ਕਰਕੇ) ਗਿਆਨ ਧਿਆਨ (ਨੂੰ ਪ੍ਰਾਪਤ ਕਰਕੇ) ਜੀਵਨ ਪਦ ਨੂੰ ਜਾਣ ਸਕਾਂਗੀ।

ਸਾਵਣ ਦੇ ਮਹੀਨੇ ਵਿਚ ਮੀਂਹ ਵਸਣ ਨਾਲ ਸੁਖਦਾਈ ਤੇ ਦੁਖਦਾਈ ਅਵਸਥਾ ਕਿਨ੍ਹਾਂ ਕਿਨ੍ਹਾਂ ਦੀ ਹੁੰਦੀ ਹੈ ? ਇਸ ਬਾਰੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਾਰ ਰਾਗ ਅੰਦਰ ਹੇਠ ਲਿਖੇ ਸਲੋਕਾਂ ਰਾਹੀਂ ਚਾਨਣ ਪਾਇਆ ਹੈ—

**ਨਾਨਕ, ਸਾਵਣਿ ਜੇ ਵਸੈ, ਚਹੁ ਓਮਾਹਾ ਹੋਇ ॥**
**ਨਾਗਾ ਮਿਰਗਾਂ ਮਛੀਆਂ, ਰਸੀਆਂ ਘਰਿ ਧਨੁ ਹੋਇ ॥੧॥**
**ਨਾਨਕ, ਸਾਵਣਿ ਜੇ ਵਸੈ, ਚਹੁ ਵੇਛੋੜਾ ਹੋਇ ॥**
**ਗਾਈ ਪੁਤਾ, ਨਿਰਧਨਾ, ਪੰਖੀ ਚਾਕਰੁ ਹੋਇ ॥੨॥** [ਪੰ. ੧੨੭੯

ਭਾਵ ਸਪ, ਹਿਰਨ, ਪੰਛੀ ਤੇ ਉਹ ਭੋਗੀ ਜਿਨ੍ਹਾਂ ਦੇ ਘਰ ਵਿਚ ਮਾਇਆ ਹੈ, ਸਾਵਣ ਦੇ ਮਹੀਨੇ ਵਿਚ ਮੌਜਾਂ ਮਾਣਦੇ ਹਨ ਜਦੋਂ ਕਿ ਗਾਈਆਂ ਦੇ ਪੁੱਤਰ (ਵੱਛੇ ਅਤੇ ਵੱਛੀਆਂ), ਧਨ ਤੋਂ ਸਖਣਿਆਂ, ਨੌਕਰਾਂ ਅਤੇ ਰਾਹੀਆਂ ਲਈ ਵਿਛੋੜੇ (ਭਾਵ ਦੁੱਖ ਦੇਣ ਦਾ) ਕਾਰਨ ਬਣਿਆ ਰਹਿੰਦਾ ਹੈ।

ਜੋ ਸੁਹਾਗਣ ਹੈ, ਉਸ ਦੀ ਆਤਮਾ ਰੂਪ ਚੋਲੀ ਸਦਾ ਪ੍ਰੇਮ ਦੇ ਰੰਗ ਵਿਚ ਭਿੱਜੀ ਰਹਿੰਦੀ ਹੈ। ਉਸ ਨੂੰ ਬਿਖਿਆ ਵਾਲੇ ਰੰਗ ਕੂੜਾਵੇ ਦਿਸਦੇ ਹਨ। ਉਸ ਨੂੰ ਦੁਨੀਆਂ ਦੇ ਚਮਕੀਲੇ ਪਦਾਰਥ, ਭੜਕੀਲੇ ਕਪੜੇ, ਵਿਕਾਰੀ ਹਾਰ-ਸ਼ਿੰਗਾਰ ਅਤੇ ਹੋਰ ਠੱਸ-ਕੱਸ ਸਾਰੇ ਫਿਕੇ ਹੀ ਨਹੀਂ ਸਗੋਂ ਨਾਸ਼ਵੰਤ

ਦਿਸਦੇ ਹਨ ਕਿਉਂਕਿ ਉਸ ਨੂੰ ਗੁਰੂ ਦੀ ਸਿਖਿਆ ਚੇਤੇ ਹੈ—

**ਫੀਕੇ ਹਰਿ ਕੇ ਨਾਮ ਬਿਨੁ ਸਾਦ ॥**
**ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ, ਅਹਿਨਿਸਿ ਪੂਰਨ ਨਾਦ ॥**
[ਪੰ. ੧੨੧੯

ਇਸ ਲਈ ਉਹ ਗੁਰਮੁਖ ਸੁਹਾਗਣਾਂ ਦੀ ਸੰਗਤ ਵਿਚ ਬੈਠ ਕੇ ਰਸਮਈ ਅੰਮ੍ਰਿਤ ਦੇ ਘੁਟ ਪੀਣ ਦੀ ਚਾਹਕ ਹੁੰਦੀ ਹੈ। ਉਸ ਦੀ ਦ੍ਰਿਸਟੀ ਵਿਚ ਵਣ ਤ੍ਰਿਣ-ਤ੍ਰਿਭਵਣ ਜਿਹੜਾ ਮੌਲਿਆ ਹੋਇਆ ਹੈ, ਉਹ ਆਪਣੀ ਮਰਜ਼ੀ ਨਾਲ ਜਾਂ ਕਿਸੇ ਮਨੁੱਖੀ ਸ਼ਕਤੀ ਨਾਲ ਨਹੀਂ, ਸਗੋਂ ਸਮਰਥ ਪੁਰਖ ਅਪਾਰ ਦੀ ਸਤਾ ਕਰਕੇ ਖਿੜਿਆ ਹੋਇਆ ਹੈ। ਉਸ ਨੂੰ ਕਾਦਰ ਦੀ ਕੁਦਰਤ ਵੇਖ ਕੇ ਅਨੂਠਾ ਚਾਉ ਚੜ੍ਹਦਾ ਹੈ ਕਿਉਂਕਿ ਉਸ ਵਿਚੋਂ ਉਸ ਨੂੰ ਕਾਦਰ ਚੇਤੇ ਆਉਂਦਾ ਹੈ। ਉਸ ਦੇ ਮਨ ਵਿਚ ਮਿਲਣ ਦੀ ਉਮੰਗ ਉਠਦੀ ਹੈ ਤੇ ਇਉਂ ਬੇਨਤੀ ਕਰਦੀ ਹੈ—

**ਕਰਉ ਬਿਨਉ ਗੁਰ ਅਪਨੇ ਪ੍ਰੀਤਮ, ਹਰਿ ਵਰੁ ਆਣ ਮਿਲਾਵੈ ॥**
**ਸੁਣਿ ਘਨਘੋਰ ਸੀਤਲੁ ਮਨੁ ਮੋਰਾ, ਲਾਲ ਰਤੀ ਗੁਣ ਗਾਵੈ ॥੧॥**
**ਬਰਸੁ ਘਨਾ ਮੇਰਾ ਮਨੁ ਭੀਨਾ ॥**
**ਅੰਮ੍ਰਿਤੁ ਬੂੰਦ ਸੁਹਾਨੀ ਹੀਅਰੈ, ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥**
[ਪੰ. ੧੨੫੪

ਇਹ ਅੰਮ੍ਰਿਤ ਬੂੰਦ ਸੁਹਾਵਣੀ ਤਾਂ ਹੀ ਲਗਦੀ ਹੈ ਜੇ ਪ੍ਰਭੂ ਦੀ ਨਦਰ ਹੋ ਜਾਵੇ, ਉਹ ਮਿਹਰਵਾਨ ਹੋ ਜਾਵੇ, ਤੁੱਠ ਪਵੇ, ਕਿਉਂਕਿ ਉਸ ਦੀ ਬਖਸ਼ਿਸ਼ ਹੀ ਉਸ ਨਾਲ ਮੇਲਣ ਵਾਲੀ ਹੈ, ਨਿਰੇ ਕਰਮਾਂ ਨਾਲ ਕੁਝ ਨਹੀਂ ਬਣਦਾ। ਇਹ ਨਹੀਂ ਕਿ ਜੀਵ ਕਰਮ ਕਰੇ ਹੀ ਨਾ, ਕਰਮ ਤਾਂ ਕਰਨੇ ਹਨ ਪਰ ਟੇਕ 'ਨਦਰੀ ਨਦਰਿ ਨਿਹਾਲ' ਉਤੇ ਰਖਣੀ ਹੈ, ਕਰਮਾਂ ਤੇ ਮਾਣ ਨਹੀਂ ਕਰਨਾ। ਪ੍ਰਭੂ ਮਿਲਾਪ ਲਈ 'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲ ਭੁਅੰਗਮ ਸਾਧੇ' ਵਾਲੇ ਸ਼ਬਦ ਵਿਚ ਕਰਮਾਂ ਦੀ ਸੂਚੀ ਪੜ੍ਹ ਲਉ, ਪਰ ਗੁਰੂ

ਬਾਬਾ ਜੀ ਨੇ ਰਹਾਉ ਵਾਲੀ ਪੰਗਤੀ ਵਿਚ ਤੱਤ ਕੱਢ ਦਿਤਾ ਹੈ--

**ਪਿਆਰੇ ਇਨਿ ਬਿਧਿ ਮਿਲਣੁ ਨ ਜਾਈ, ਮੈਂ ਕੀਏ ਕਰਮ ਅਨੇਕਾ ॥**
**ਹਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥** [ਪੰ. ੬੪੧

ਜਿਹੜੀਆਂ ਜੀਵ ਇਸਤ੍ਰੀਆਂ ਪਰਵਾਨ ਹੋ ਗਈਆਂ ਹਨ, ਉਨ੍ਹਾਂ ਨੂੰ ਇਹ ਸੋਝੀ ਆ ਗਈ ਹੈ ਕਿ—

**ਚੰਦਨ ਚੋਆ ਰਸ ਭੋਗ ਕਰਤ ਅਨੇਕੈ,**
**ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ,**
**ਏਕੋ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥** [ਪੰ. ੬੭੮

ਅਤੇ ਉਹ ਨਿਰੋਲ ਨਾਮ ਵਿਚ 'ਓਤਿਪੋਤਿ ਜਨ ਹਰਿ ਰਸ ਮਾਤੇ' ਵਾਲੀ ਕਿਰਿਆ ਕਰ ਰਹੀਆਂ ਹਨ। ਸਾਵਣ ਦਾ ਸੁਹਾਵਣਾ ਵਾਤਾਵਰਨ ਨਾਮ ਜਪਣ ਵਾਲੀਆਂ ਜਿੰਦਾਂ ਲਈ ਸੁਤੇ ਹੀ ਨਾਮ ਜਪਣ ਤੇ ਜਪਾਉਣ ਦੀ ਸੱਧਰ ਪੈਦਾ ਕਰਦਾ ਹੈ। ਉਨ੍ਹਾਂ ਦੇ ਰੋਮ ਰੋਮ ਵਿਚ ਨਾਮ ਦਾ ਨਿਵਾਸ, ਉਨ੍ਹਾਂ ਦੇ ਮੁਖੜਿਆਂ ਤੇ ਨਾਮ ਦੇ ਖੇੜੇ 'ਨਾਮ ਜਪੰਦੜੀ ਲਾਲੀ' ਦੀ ਝਲਕ ਡਲਕਾਂ ਮਾਰਦੀ ਹੈ। ਉਹ ਸਖੀਆਂ ਸਹੇਲੀਆਂ ਨਾਲ ਮਿਲ ਕੇ ਸੱਚੇ ਨਾਮ ਦਾ ਵਪਾਰ ਕਰਦੀਆਂ ਹਨ। ਬਲਿਹਾਰ ਜਾਈਏ ਅਜਿਹੀਆਂ ਸਖੀਆਂ ਤੋਂ ਜਿਨ੍ਹਾਂ ਨੇ ਕੰਤ ਨੂੰ ਰੀਝਾਇਆ ਹੈ। 'ਜਿਨਿ ਮੈਡਾ ਲਾਲੁ ਰੀਝਾਇਆ, ਹਉ ਤਿਸੁ ਆਗੈ ਮਨੁ ਡੇਹੀਆ' (ਪੰ. ੭੦੩), ਉਨ੍ਹਾਂ ਸਖੀਆਂ ਦੇ ਚਰਨ ਚੁੰਮੀਏ। ਉਨ੍ਹਾਂ ਦੇ ਮੁੱਖ ਵਿਚ ਅੰਮ੍ਰਿਤ ਨਾਮ ਦੀ ਬੂੰਦ ਪੈ ਗਈ ਹੈ, ਜੋ ਨਾਮ ਦੀ ਮਸਤੀ ਵਿਚ ਝੂਮ ਉਠੀਆਂ ਹਨ। ਉਨ੍ਹਾਂ ਦੀਆਂ ਰਸਨਾ ਉਤੇ ਇਹੋ ਬੇਨਤੀ ਹੁੰਦੀ ਹੈ—

**ਨਾਨਕ, ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥**

ਹੇ ਪ੍ਰਭੂ ਜੀ ! ਤੁਸੀਂ ਸ਼ਬਦ ਨਾਲ ਜੋੜ ਕੇ ਸਭ ਨੂੰ ਸਵਾਰਨ ਵਾਲੇ ਹੋ, ਇਸ ਲਈ ਕਿਰਪਾ ਕਰੋ—

**ਦਇਆ ਮਾਇਆ ਕਰਿ ਪ੍ਰਾਨਪਤਿ ਮੋਰੇ,**
**ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**

ਅੰਧ ਕੂਪ ਮਹਿ ਹਾਥ ਦੇ ਰਾਖਹੁ, ਕਛੂ ਸਿਆਨਪ ਉਤਿ ਨ ਮੋਹੀ ॥
[ਪੰ. ੨੦੮

ਸਾਵਣ ਦੇ ਮਹੀਨੇ ਵਿਚ ਦਿਤੇ ਉਪਦੇਸ਼ ਦਾ ਸਿਧਾਂਤ ਇਹ ਹੈ ਕਿ ਸਾਵਣ ਦਾ ਮਹੀਨਾ ਉਨ੍ਹਾਂ ਸੁਹਾਗਣਾਂ ਲਈ ਸੁਖਾਂ ਭਰਿਆ ਅਥਵਾ ਅਨੰਦ-ਮਈ ਹੈ ਜਿਨ੍ਹਾਂ ਦੇ ਗਲੇ ਵਿਚ 'ਰਾਮ ਨਾਮ' ਰੂਪ ਹਾਰ ਪੈ ਗਿਆ ਹੈ। ਫਿਰ ਉਨ੍ਹਾਂ ਨੂੰ ਸਾਵਣ ਦੇ ਮਹੀਨੇ ਵਿਚ ਚਮਕਦੀਆਂ ਬਿਜਲੀਆਂ, ਕਾਲੀਆਂ ਘਟਾਂ ਡਰਾਉਣੀਆਂ ਨਹੀਂ ਲਗਦੀਆਂ, ਜੋ ਆਪਣੇ ਪਤੀ ਦਾ ਸੰਜੋਗ ਮਾਣਦੀਆਂ ਹਨ—

੧. ਨਾਨਕ ਬਿਜੁਲੀਆ ਚਮਕੰਨਿ, ਘੁਰਨਿ੍ ਘਟਾ ਅਤਿ ਕਾਲੀਆ।
ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ ॥
[ਪੰ. ੧੧੦੨

੨. ਨਾਦ ਬਿਨੋਦ ਅਨੰਦ ਕੋਡ, ਪ੍ਰਿਅ ਪ੍ਰੀਤਮ ਸੰਗਿ ਬਨੇ ॥
ਮਨ ਬਾਂਛਤ ਫਲ ਪਾਇਆ, ਨਾਨਕ, ਨਾਮ ਭਨੇ ॥ [ਪੰ. ੯੨੯

ਪਰ, ਜੇ ਪਤੀ ਦਾ ਸੰਜੋਗ ਪ੍ਰਾਪਤ ਨਾ ਹੋਵੇ ਤਾਂ, ਸਾਰੇ ਹਾਰ ਸਿੰਗਾਰ ਤੇ ਸਾਵਣ ਦੇ ਮਹੀਨੇ ਦੇ ਦ੍ਰਿਸ਼ ਇਸ ਤਰ੍ਹਾਂ ਵਿਖਾਈ ਦੇਂਦੇ ਹਨ—

**ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੈ ਲਾਲ ਜੜੰਦੀਆ ॥**
**ਸੁਭਰ ਕਪੜ ਭੋਗ, ਨਾਨਕ, ਪਿਰੀ ਵਿਹੂਣੀ ਤਤੀਆ ॥੩॥**
[ਪੰ. ੧੧੦੨

ਸੋ ਗੁਰੂ ਮਹਾਰਾਜ ਨੇ ਸੰਜੋਗ ਤੇ ਵਿਜੋਗ ਦੇ ਦੋਵੇਂ ਪੱਖ ਸੰਗਤਾਂ ਦੇ ਸਾਹਮਣੇ ਰੂਪਮਾਨ ਕਰ ਦਿਤੇ ਹਨ। ਜਗਿਆਸੂ ਗੁਰ-ਉਪਦੇਸ਼ ਨੂੰ ਛਿੱਕੇ ਤੇ ਨਹੀਂ ਟੰਗਦੇ, ਸਗੋਂ 'ਨਉ ਨਿਧਿ ਨਾਮੁ ਨਿਧਾਨ ਹਰਿ, ਮੈ ਪਲੈ ਬਧਾ ਛਿਕਿ ਜੀਉ' ਵਾਲੀ ਸਾਧਨਾ ਤੇ ਅਮਲ ਕਰਦੇ ਹਨ, ਜਿਸ ਕਾਰਨ ਉਨ੍ਹਾਂ ਦਾ

ਸਾਈਂ ਨਾਲ ਸਦੀਵੀ ਸੰਗ ਬਣਿਆ ਰਹਿੰਦਾ ਹੈ। ਜੀਵਨ ਨੂੰ ਸਵਾਰਨ ਵਾਲੀ ਸਭ ਤੋਂ ਵਧੀਆ ਜੁਗਤੀ ਦਾ ਵਰਣਨ ਹੇਠ ਲਿਖੀਆਂ ਪੰਗਤੀਆਂ ਚੋਂ ਮਿਲਦਾ ਹੈ—

ਬਿਖੈ ਬਿਕਾਰ ਦੁਸਟ ਕ੍ਰਿਖਾ ਕਰੇ,
ਇਨਿ ਤਜਿ, ਆਤਮੈ ਹੋਇ ਧਿਆਈ ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ, ਕਮਲ ਬਿਗਸੈ, ਮਧੁ ਆਸ੍ਰਮਾਈ ॥
[ਪੰ. ੨੩

ਸੋ ਇਸ ਜੁਗਤੀ ਤੇ ਅਮਲ ਕਰਦਿਆਂ, ਇਹ ਬੇਨਤੀ ਵੀ ਜਾਰੀ ਰਖਣੀ ਚਾਹੀਦੀ ਹੈ—

ਕਹੁ ਕਬੀਰ, ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ, ਪੂਰਾ ਦੀਜੈ ॥
[ਪੰ. ੩੨੬



ਭਾਦੁਇ, ਭਰਮਿ ਭੁਲਾਣੀਆ, ਦੂਜੈ ਲਗਾ ਹੇਤੁ ॥
ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ ॥ ਜਿਤੁ
ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ ॥ ਜੇਹਾ
ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥ ਨਾਨਕ, ਪ੍ਰਭ
ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ ॥ ਸੇ, ਭਾਦੁਇ
ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥੭॥

# ਉਚਾਰਨ ਸੇਧ

**ਬਿੰਦੀ ਸਹਿਤ**- ਸੀਂਗਾਰ, ਨਾਹਿਂ, ਸਿਆਹਹੁਂ ਕਰਮਾਂ, ਪਾਈਅਹਿਂ।

**ਫੁਟਕਲ**—'ਭਾਦੁਇ' ਦਾ ਉਚਾਰਨ 'ਭਾਦੋ' ਕਰਨਾਂ ਅਸ਼ੁੱਧ ਹੈ, ਸ਼ਬਦ ਸਰੂਪ ਅਨੁਸਾਰ ਹੀ ਉਚਾਰਨ ਕਰਨਾ ਉਚਿਤ ਹੈ।

**ਪਦ-ਅਰਥ**—ਭਾਦੁਇ—ਭਾਦਰੋ ਦੇ (ਮਹੀਨੇ) ਵਿਚ। ਦੂਜੈ-ਵਾਹਿਗੁਰੂ ਨੂੰ ਛਡ ਕੇ ਕਿਸੇ ਹੋਰ ਨਾਲ। ਹੇਤੁ—ਹਿਤੁ, ਪਿਆਰ। ਕਾਰਜਿ—ਕੰਮ ਵਿਚ ਕੇਤੁ—ਕਿਸ ?। ਜਿਤੁ—ਜਿਸ। ਦੇਹ—ਸਰੀਰ। ਕਹਸਨਿ—ਕਹਿਣਗੇ। ਬਿਨਸਸੀ—ਨਾਸ਼ ਹੋਵੇਗੀ। ਪ੍ਰੇਤ-ਭੂਤ। ਪਕੜਿ ਚਲਾਇਨਿ—ਫੜ ਕੇ ਲੈ ਚਲਦੇ ਹਨ। ਭੇਤੁ—ਭੇਦ, ਪਤਾ। ਹਥ ਮਰੋੜੈ—ਹਥ ਮਰੋੜਦਾ ਹੈ। ਤਨ ਕਪੈ—ਤਨ ਕੰਪਦਾ ਹੈ। ਸਿਆਹਹੁ ਕਾਲੇ (ਰੰਗ) ਤੋਂ ਸੇਤੁ—ਚਿੱਟਾ। ਸੰਦੜਾ—ਦਾ। ਬੋਹਿਥ—ਜਹਾਜ਼। ਪਾਈਅਹਿ—ਨਹੀਂ ਪਾਏ ਜਾਂਦੇ।

**ਅਰਥ**—ਭਾਦੋਂ (ਦੇ ਮਹੀਨੇ) ਵਿਚ (ਜੀਵ ਰੂਪ ਇਸਤ੍ਰੀ) ਭਰਮ ਕਰਕੇ ਭੁੱਲੀ (ਰਹਿੰਦੀ) ਹੈ (ਕਿਉਂਕਿ ਪ੍ਰਭੂ ਪਤੀ ਨੂੰ ਛੱਡ ਕੇ) ਦੂਜ (ਪਾਸੇ ਭਾਵ ਮਾਇਆ ਨਾਲ ਇਸ ਦਾ) ਪਿਆਰ ਲਗਾ ਰਹਿੰਦਾ ਹੈ। (ਅਜਿਹੀ ਹਾਲਤ ਵਿਚ ਜੇ) ਲੱਖ (ਕਿਸਮ ਦਾ) ਹਾਰ-ਸ਼ਿਗਾਰ ਬਣਾਇਆ ਹੋਵੇ (ਉਹ) ਕਿਸੇ ਕੰਮ ਨਹੀਂ ਆਉਂਦਾ (ਭਾਵ ਵਿਅਰਥ ਹੈ)। ਜਿਸ ਦਿਹਾੜੇ (ਇਸ ਦਾ) ਸਰੀਰ ਨਾਸ਼ ਹੋ ਜਾਵੇਗਾ ਉਸ ਵੇਲੇ (ਸਾਰੇ ਜੀਵ ਇਸ ਨੂੰ) ਪ੍ਰੇਤ (ਪ੍ਰੇਤ) ਕਹਿਣ ਗੇ। (ਉਸ ਵੇਲੇ ਇਸ ਦੀ ਜਿੰਦੜੀ ਨੂੰ ਧਰਮਰਾਜ ਦੇ) ਜਮਦੂਤ ਫੜਕੇ ਲੈ ਚਲਣਗੇ (ਅਤੇ ਉਹ) ਕਿਸ (ਹਿਤੂ ਨੂੰ ਇਸ ਗਲ ਦਾ) ਭੇਦ ਨਹੀਂ ਦੇਣਗੇ (ਕਿ ਉਹ ਕਿਥੇ ਲੈ ਚਲੇ ਹਨ ?)। ਜਿਨ੍ਹਾਂ (ਸੰਬੰਧੀਆਂ ਅਤੇ ਮਿੱਤਰਾਂ) ਨਾਲ (ਇਸੇ ਜੀਵ ਦਾ) ਪਿਆਰ ਲੱਗਾ (ਹੋਇਆ ਸੀ ਉਹ ਸਾਰੇ ਹੀ ਇਸ ਨੂੰ ਖਿਨਮਾਤਰ ਵਿਚ ਹੀ ਛੱਡ ਖਲੋਤੇ (ਭਾਵ ਸਾਥ ਨਹੀਂ ਗਏ)। (ਉਸ ਵੇਲੇ ਸਰੀਰ ਲੁਛਦਾ ਹੈ ਜੀਵ) ਹੱਥਾਂ ਨੂੰ ਮਰੋੜਦਾ ਹੈ, ਸਰੀਰ

